


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਨਾਨਕਸ਼ਾਹੀ ੫੪੪ ਜੂਨ 2012

ਜਿਲਦ ੫੬ ਅੰਕ ੩

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ:*

# ਜਾਤਿ ਜਨਮੁ ਨਹ ਪੂਛੀਐ ...

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥ (ਪੰਨਾ ੧੩੩੦)*

ਪਹਿਲੇ ਪਾਤਸ਼ਾਹ, ਗੁਰੂ ਨਾਨਕ ਸਾਹਿਬ ਦੁਆਰਾ ਉਚਾਰਨ ਕੀਤੀਆਂ ਇਹ ਪਾਵਨ-ਸਤਰਾਂ ਪ੍ਰਭਾਤੀ ਰਾਗ ਵਿਚ ਦਰਜ ਹਨ। ਇਨ੍ਹਾਂ ਸਤਰਾਂ ਵਿਚ ਗੁਰੂ ਪਾਤਸ਼ਾਹ ਜਾਤ-ਪਾਤੀ ਚੇਤਨਾ ਨੂੰ ਸਖ਼ਤੀ ਨਾਲ ਰੱਦ ਕਰਦੇ ਹੋਏ, ਜੀਵਨ ਦੇ ਮੂਲ-ਸੱਚ ਦੀ ਸੋਝੀ ਹਾਸਲ ਕਰਨ ਲਈ ਪ੍ਰੇਰਨਾ ਦਿੰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਰੁਹਾਨੀਅਤ ਵਿਚ ਕੇਵਲ ਸੱਚ-ਸਰੂਪ ਰੱਬ ਦੇ ਘਰ ਦੀ ਗੱਲ ਹੀ ਕਰਨੀ ਬਣਦੀ ਹੈ, ਇੱਥੇ ਜਾਤ ਜਾਂ ਜਨਮ (ਕੁਲ, ਖਾਨਦਾਨ ਆਦਿ) ਦੀਆਂ ਗੱਲਾਂ ਕਰਨੀਆਂ/ਪੁੱਛਣੀਆਂ ਹੀ ਨਹੀਂ ਚਾਹੀਦੀਆਂ। ਅਸਲ ਵਿਚ ਮਨੁੱਖ ਦੀ ਜਾਤ ਅਤੇ ਉਸ ਦੀ ਸੋਭਾ, ਉਸ ਦੇ ਕੰਮਾਂ 'ਤੇ ਨਿਰਭਰ ਕਰਦੀ ਹੈ।

ਗੁਰਸਿੱਖੀ, ਉੱਚੀ ਕੁਲ ਜਾਂ ਜਾਤ ਵਿਚ ਜਨਮ ਨੂੰ ਕੋਈ ਮਹੱਤਵ ਨਹੀਂ ਦੇਂਦੀ। ਇੱਥੇ ਕਰਮ ਮਹਾਨ ਹੈ। ਜਿਹੋ-ਜਿਹੇ ਕਿਸੇ ਮਨੁੱਖ ਦੇ ਕੰਮ ਹੋਣਗੇ, ਉਸੇ ਮੁਤਾਬਿਕ ਹੀ ਉਹ ਸੋਭਾ ਦਾ ਪਾਤਰ ਬਣਦਾ ਹੈ। ਗੁਰਮਤਿ ਅਨੁਸਾਰ ਸੱਚ-ਸਰੂਪ ਰੱਬ ਦੀ ਭੈਅ-ਭਾਵਨੀ ਵਿਚ ਚੱਲਣ ਵਾਲਾ ਮਨੁੱਖ 'ਸਚਿਆਰ' ਬਣਦਾ ਹੈ। ਇਸੇ ਲਈ ਗੁਰੂ ਸਾਹਿਬ 'ਜਾਤ-ਜਨਮ' ਦੀਆਂ ਗੱਲਾਂ ਨੂੰ ਨਕਾਰਦੇ ਹੋਏ, ਉਸ ਮੂਲ-ਸੱਚ ਦੀਆਂ ਵਿਚਾਰਾਂ ਕਰਨ ਲਈ ਪ੍ਰੇਰਦੇ ਹਨ। ਗੁਰਮਤਿ ਵਿਚਾਰਧਾਰਾ ਊਚ-ਨੀਚ ਅਤੇ ਜਾਤ-ਪਾਤ ਦੀ ਭਾਵਨਾ ਨੂੰ ਸਖ਼ਤੀ ਨਾਲ ਰੱਦ ਕਰਦੀ ਹੈ। ਇੱਥੇ ਅਖੌਤੀ ਨੀਚਾਂ ਨੂੰ ਵਡਿਆਈ ਮਿਲਦੀ ਹੈ ਕਿਉਂਕਿ ਉਨ੍ਹਾਂ ਦੇ ਹਿਰਦੇ 'ਚ ਹੈਂਕੜ ਦੀ ਬਜਾਏ ਨਿਮਰਤਾ ਹੁੰਦੀ ਹੈ :

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥ (ਪੰਨਾ ੧੫)*

ਪਰ ਆਮ ਮਨੁੱਖ ਦਾ ਦੁਖਾਂਤ ਇਹ ਹੈ ਕਿ ਇਸ ਦੀ ਸਾਰਥਕ ਗੱਲਾਂ 'ਚ ਰੁਚੀ ਘੱਟ ਹੀ ਹੁੰਦੀ ਹੈ। ਚੰਗੇ ਕੰਮ ਕਰਨ ਦੀ ਬਜਾਏ, ਉਹ ਫੋਕੀਆਂ ਗੱਲਾਂ 'ਤੇ ਵਧੇਰੇ ਜ਼ੋਰ ਦਿੰਦਾ ਹੈ। ਅੱਜ ਵੀ ਹਿੰਦੁਸਤਾਨੀ ਸਮਾਜ ਵਿਚ ਅਨਜਾਣ ਬੰਦੇ ਨੂੰ ਮਿਲਣ ਸਮੇਂ ਉਸ ਦੀ ਜਾਤ-ਗੋਤ ਪੁੱਛਣੀ ਇਕ ਆਮ ਰਿਵਾਜ ਹੈ। ਆਪਣੇ ਆਪ ਨੂੰ ਉੱਚੀ ਕੁਲ ਵਿੱਚੋਂ ਸਮਝਣ ਵਾਲੇ, ਘੁਮੰਡ ਨਾਲ ਛਾਤੀ ਫੁਲਾ ਕੇ ਆਪਣੀ ਜਾਤਵਾਦੀ ਚੇਤਨਾ ਦਾ ਮੁਜ਼ਾਹਰਾ ਕਰਦੇ ਹਨ, ਜਦਕਿ ਆਪਣੇ ਆਪ ਨੂੰ ਨੀਵੀਂ ਕੁਲ ਵਿੱਚੋਂ ਸਮਝਣ ਵਾਲੇ, ਹੀਣ-ਭਾਵ ਦਾ ਸ਼ਿਕਾਰ ਹੋਣ ਕਰਕੇ ਸੰਕੋਚ ਤੋਂ ਕੰਮ ਲੈਂਦੇ ਹਨ।

ਸੋ ਅੱਜ ਲੋੜ ਹੈ, ਕਿਸੇ ਵੀ ਰੂਪ 'ਚ ਪੈਦਾ ਹੋ ਰਹੀ ਜਾਤੀ-ਚੇਤਨਾ ਦਾ ਖਾਤਮਾ ਕਰਨ ਦੀ। ਕੋਈ ਵੀ ਮਨੁੱਖ ਚੰਗਾ ਜਾਂ ਮਾੜਾ ਨਹੀਂ; ਸਾਰੇ ਮਨੁੱਖਾਂ ਵਿਚ ਰੱਬੀ-ਜੋਤ ਰਮ ਰਹੀ ਹੈ। ਸਭ ਇੱਕੋ ਨੂਰ ਤੋਂ ਪੈਦਾ ਹੋਏ ਹਨ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)* ■

ਸੰਪਾਦਕੀ

# ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ...

*ਅਜ਼ਾਦੀ ਹਰ ਇਕ ਪ੍ਰਾਣੀ ਦਾ ਜਨਮ ਸਿੱਧ ਅਧਿਕਾਰ ਹੈ। ਪਰ ਇਹ ਵੀ ਅਟੱਲ ਸਚਾਈ ਹੈ ਕਿ ਤਕੜਾ ਹਮੇਸ਼ਾਂ ਕਮਜ਼ੋਰ ਨੂੰ ਆਪਣਾ ਗ਼ੁਲਾਮ ਬਣਾਉਂਦਾ ਆਇਆ ਹੈ। ਅਜ਼ਾਦੀ ਸੂਰਬੀਰਾਂ ਲਈ ਹਮੇਸ਼ਾਂ ਸੰਘਰਸ਼ ਦਾ ਕਾਰਨ ਬਣੀ। ਇਸ ਸੰਘਰਸ਼ ਹਿਤ ਅਨੇਕਾਂ ਹੀ ਅਜ਼ਾਦੀ ਦੇ ਪਰਵਾਨੇ ਕੁਰਬਾਨ ਹੋਏ। ਹਿੰਦੁਸਤਾਨ, ਜੋ ਕਦੇ ਸੋਨੇ ਦੀ ਚਿੜੀ ਅਖਵਾਉਣ ਵਾਲਾ ਖੁਸ਼ਹਾਲ ਦੇਸ਼ ਸੀ, ਆਪਣੀਆਂ ਗਲਤ ਨੀਤੀਆਂ ਕਾਰਨ ਕਈ ਸਦੀਆਂ ਤਕ ਦੀ ਗ਼ੁਲਾਮੀ ਦੇ ਨਰਕ ਵਿਚ ਜਾ ਡਿੱਗਾ। ਮੁੱਠੀ ਭਰ ਲੁਟੇਰੇ ਵਿਦੇਸ਼ਾਂ ਤੋਂ ਆਉਂਦੇ ਤੇ ਲੱਖਾਂ ਦੀ ਗਿਣਤੀ ਵਿਚ ਵੱਸਦੇ ਹਿੰਦੁਸਤਾਨੀਆਂ ਨੂੰ ਲੁੱਟ-ਕੁੱਟ ਕੇ ਆਪਣੇ ਦੇਸ਼ ਜਾ ਵੜਦੇ ਅਤੇ ਨਾਲ ਲੈ ਜਾਂਦੇ ਹਜ਼ਾਰਾਂ ਦੀ ਗਿਣਤੀ ਵਿਚ ਗ਼ੁਲਾਮ ਬਣਾਏ ਹਿੰਦੁਸਤਾਨੀ। ਉਨ੍ਹਾਂ ਨੂੰ ਮੰਡੀਆਂ ਲਾ ਕੇ ਵੇਚਦੇ। ਗ਼ੁਲਾਮ ਦਾ ਜੀਵਨ ਸਾਰੀ ਉਮਰ ਦੋ ਰੋਟੀਆਂ ਬਦਲੇ ਆਪਣੇ ਜਬਰੀ ਬਣੇ ਮਾਲਕ ਦੀ ਚਾਕਰੀ ਕਰਦਿਆਂ ਗੁਜ਼ਰ ਜਾਂਦਾ।*

*ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿੰਦੁਸਤਾਨੀਆਂ ਵੱਲੋਂ ਸਦੀਆਂ ਤੋਂ ਹੰਢਾਈ ਜਾ ਰਹੀ ਗੁਲਾਮੀ ਦੀ ਹਾਲਤ 'ਤੇ ਗਹਿਰਾ ਅਧਿਐਨ ਕੀਤਾ। ਉਨ੍ਹਾਂ ਨੇ ਅਨੁਮਾਨ ਲਾ ਲਿਆ ਸੀ ਕਿ ਹਿੰਦੁਸਤਾਨੀਆਂ ਦੀ ਗੁਲਾਮੀ ਦਾ ਸਭ ਤੋਂ ਵੱਡਾ ਕਾਰਨ ਜਾਤੀ ਵੰਡ ਤੇ ਛੂਆ-ਛੂਤ ਹੈ। ਹਿੰਦੂ ਧਰਮ ਚਾਰ ਵਰਣਾਂ ਵਿਚ ਵੰਡਿਆ ਹੋਇਆ ਸੀ, ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ। ਬ੍ਰਾਹਮਣ ਆਪਣੇ-ਆਪ ਨੂੰ ਸਰਬ ਸ੍ਰੇਸ਼ਟ ਸਮਝਦਾ ਸੀ ਤੇ ਲੋਕਾਂ ਤੋਂ ਸੇਵਾ ਕਰਵਾਉਣਾ ਆਪਣਾ ਅਧਿਕਾਰ ਸਮਝਦਾ ਸੀ। ਖੱਤਰੀ ਦਾ ਕੰਮ ਜੰਗ ਕਰਨਾ ਸੀ। ਵੈਸ਼ ਦਾ ਕੰਮ ਵਪਾਰ ਆਦਿ ਕੰਮ ਕਰਨੇ ਤੇ ਸ਼ੂਦਰ ਦਾ ਕੰਮ ਇਨ੍ਹਾਂ ਉਪਰਲੇ ਵਰਗਾਂ ਦੀ ਹਰ ਤਰ੍ਹਾਂ ਨਾਲ ਸੇਵਾ ਕਰਨਾ ਸੀ। ਇਸ ਦਾ ਹੀ ਨਤੀਜਾ ਸੀ ਕਿ ਜਦੋਂ ਹਿੰਦੁਸਤਾਨ ਨੂੰ ਲੁੱਟਣ ਲਈ ਬਾਹਰੀ ਹਮਲਾਵਰ ਆਉਂਦੇ ਤਾਂ ਸਮਾਜ ਦਾ ਇਕ ਵਰਗ 'ਖੱਤਰੀ' ਹੀ ਉਨ੍ਹਾਂ ਦਾ ਮੁਕਾਬਲਾ ਕਰਦਾ ਬਾਕੀ ਦੇ ਤਿੰਨ ਵਰਗ ਆਪਣੇ-ਆਪਣੇ ਕੰਮਾਂ ਵਿਚ ਮਸਤ ਰਹਿੰਦੇ। ਹਮਲਾਵਰ ਅਸਾਨੀ ਨਾਲ ਸਮਾਜ ਦੇ ਇਕ ਵਰਗ 'ਤੇ ਜਿੱਤ ਪ੍ਰਾਪਤ ਕਰ ਲੈਂਦਾ ਤੇ ਚਾਰੇ ਵਰਗਾਂ ਨੂੰ ਲੁੱਟ-ਕੁੱਟ ਕੇ ਆਪਣੇ ਗ਼ੁਲਾਮ ਬਣਾ ਲੈਂਦਾ।*

*ਛੂਆ-ਛੂਤ ਦਾ ਇਨ੍ਹਾਂ ਬੋਲ-ਬਾਲਾ ਸੀ ਕਿ ਜੇਕਰ ਕੋਈ ਸ਼ੂਦਰ ਕਿਸੇ ਨਾਲ ਛੋਹ ਵੀ ਜਾਂਦਾ ਤਾਂ ਉਸ ਨੂੰ ਮੌਤ ਦੇ ਘਾਟ ਤਕ ਉਤਾਰ ਦਿੱਤਾ ਜਾਂਦਾ। ਸਵਰਨ ਜਾਤੀ ਵਿੱਚੋਂ ਜੇਕਰ ਕੋਈ ਸ਼ੂਦਰ ਨਾਲ ਛੋਹ ਜਾਂਦਾ ਤਾਂ ਉਸ ਨੂੰ ਬਰਾਦਰੀ ਵਿੱਚੋਂ ਛੇਕ ਦਿੱਤਾ ਜਾਂਦਾ। ਇਨ੍ਹਾਂ ਨੇ ਜੰਗ ਦੇ ਮੈਦਾਨ ਵਿਚ ਦੁਸ਼ਮਣ ਦਾ ਮੁਕਾਬਲਾ ਮਿਲ ਕੇ ਕੀ ਕਰਨਾ ਸੀ, ਸਗੋਂ ਇਕ ਦੂਸਰੇ ਨਾਲ ਛੋਹ ਜਾਣ ਤੋਂ ਬਚਣ ਦਾ ਹੀ ਉਪਾਅ ਕਰਦੇ ਰਹਿੰਦੇ।*

*ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਜਾਤ-ਪਾਤ ਤੇ ਛੂਆ-ਛੂਤ ਦੇ ਬੰਧਨਾਂ 'ਚੋਂ ਅਜ਼ਾਦ ਹੋਣ ਦੀ ਪ੍ਰੇਰਨਾ ਦਿੱਤੀ। ਆਪਣੇ ਦੇਸ਼, ਧਰਮ ਤੇ ਅਣਖ ਲਈ ਹਰ ਇਕ ਨੂੰ ਜੂਝ ਮਰਨ ਦੀ ਪ੍ਰੇਰਨਾ ਕੀਤੀ। ਇਸ ਕਾਰਜ ਲਈ ਗੁਰੂ ਜੀ ਨੇ ਸਾਂਝੇ ਲੰਗਰ ਦਾ ਨਿਰਮਾਣ ਕਰਵਾਇਆ। ਗੁਰੂ ਜੀ ਦੀਆਂ ਕ੍ਰਾਂਤੀਕਾਰੀ ਗਤੀਵਿਧੀਆਂ ਕਾਰਨ ਮੁਗ਼ਲ ਰਾਜ ਦੇ ਸੰਸਥਾਪਕ ਜ਼ਹੀਰ-ਉ-ਦੀਨ ਬਾਬਰ ਨੇ ਕੈਦ ਕਰ ਲਿਆ। ਗੁਰੂ ਜੀ ਦੀਆਂ ਠੋਸ ਦਲੀਲਾਂ ਅੱਗੇ ਉਸ ਦੀ ਇਕ ਨਾ ਚੱਲੀ ਤਾਂ ਉਸ ਨੇ ਗੁਰੂ ਜੀ ਦੀ ਅਜ਼ਮਤ ਅੱਗੇ ਸਿਰ ਝੁਕਾ ਦਿੱਤਾ। ਬਾਬਰ ਦੇ ਪੁੱਤਰ ਹਮਾਯੂੰ ਨੇ ਵੀ ਆਪਣੇ ਰਾਜ ਸੱਤਾ ਦੇ ਹੰਕਾਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ 'ਤੇ ਤਲਵਾਰ ਚੁੱਕਣ ਦੀ ਨੀਚ ਹਰਕਤ ਕੀਤੀ ਸੀ। ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲੋਕਾਈ ਨੂੰ ਜਾਗ੍ਰਿਤ ਕਰਨ ਲਈ ਸਰਬ ਸਾਂਝੀ ਗੁਰਬਾਣੀ ਦੀ ਸੰਪਾਦਨਾ ਕੀਤੀ। ਇਸ ਵਿਚ ਬਿਨਾਂ ਕਿਸੇ ਜਾਤ-ਪਾਤ ਦਾ ਭੇਦ ਕੀਤਿਆਂ ਹਰ ਇਕ ਵਰਗ ਦੇ ਮਹਾਂਪੁਰਸ਼ਾਂ ਦੀ ਬਾਣੀ ਦਰਜ ਕੀਤੀ ਗਈ। ਇਹ ਹਰ ਇਕ ਨੂੰ ਨਾਮ ਸਿਮਰਨ ਦੀ ਅਜ਼ਾਦੀ ਹਿਤ ਵੱਡਾ ਕਾਰਜ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ 'ਤੇ ਪਹਿਰਾ ਦਿੰਦਿਆਂ ਸਾਂਝੇ ਸਰੋਵਰ ਤਿਆਰ ਕਰਵਾਏ। ਸ੍ਰੀ ਅੰਮ੍ਰਿਤਸਰ ਵਿਖੇ ਚਾਰੇ ਵਰਣਾਂ ਲਈ ਸਾਂਝਾ ਸ੍ਰੀ ਹਰਿਮੰਦਰ ਸਾਹਿਬ ਤਿਆਰ ਕਰਵਾਇਆ। ਹਾਕਮ ਜਮਾਤ ਨੂੰ ਇਹ ਕਦੋਂ ਬਰਦਾਸ਼ਤ ਸੀ। ਸੋ ਗੁਰੂ ਜੀ ਨੂੰ ਤੱਤੀ ਤਵੀ 'ਤੇ ਬੈਠ ਕੇ ਸੀਸ ਵਿਚ ਗਰਮ ਰੇਤਾ ਪੁਆ ਕੇ ਅੰਤਾਂ ਦੇ ਤਸੀਹੇ ਝੱਲਦਿਆਂ ਸ਼ਹਾਦਤ ਪ੍ਰਾਪਤ ਕਰਨੀ ਪਈ। ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ਾਲਮ ਰਾਜ ਵਿਰੁੱਧ ਕਈ ਲੜਾਈਆਂ ਲੜ ਕੇ ਸਿੱਖਾਂ ਨੂੰ ਸੂਰਬੀਰਤਾ ਦਾ ਗੁਣ ਧਾਰਨ ਕਰਨ ਦੀ ਪ੍ਰੇਰਨਾ ਕੀਤੀ। ਔਰੰਗਜ਼ੇਬ ਦੇ ਸਮੇਂ ਤਕ ਇਹ ਜ਼ੁਲਮ ਇਸ ਹੱਦ ਤਕ ਵੱਧ ਗਿਆ ਸੀ ਕਿ ਗ਼ੈਰ ਮੁਸਲਮਾਨਾਂ ਦਾ ਜੀਵਨ ਹੀ ਨਰਕ ਬਣ ਗਿਆ ਤਾਂ ਹਿੰਦ ਦੀ ਚਾਦਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ ਦੀ ਅਜ਼ਾਦੀ ਲਈ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹਾਦਤ ਪ੍ਰਾਪਤ ਕੀਤੀ।*

*ਅਜ਼ਾਦ ਸ਼ਕਤੀ ਨੂੰ ਉਭਾਰਨ ਲਈ ਗੁਰੂ ਸਾਹਿਬਾਨ ਨੇ ਲੜੀਵਾਰ ਦਸ ਜਾਮੇ ਧਾਰਨ ਕੀਤੇ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿੱਥੇ ਸਮਾਜ ਵਿਚ ਆਪਣੀ ਅਜ਼ਾਦ ਹਸਤੀ ਦਰਸਾਉਣ ਲਈ ਜੋਸ਼ ਭਰ ਦਿੱਤਾ ਉੱਥੇ ਨਾਲ ਹੀ ਰਾਜ ਕਰ ਰਹੇ ਵਿਦੇਸ਼ੀ ਹਾਕਮਾਂ ਨੇ ਦੇਸ਼-ਵਾਸੀਆਂ ਨੂੰ ਗ਼ੁਲਾਮ ਬਣਾਈ ਰੱਖਣ ਲਈ ਜ਼ੁਲਮ ਦੀ ਹੱਦ ਮੁਕਾ ਦਿੱਤੀ। ਅਨਿਆਂ ਵਿਰੁੱਧ ਸੰਘਰਸ਼ ਨੂੰ ਖੁੰਢਾ ਕਰਨ ਲਈ ਅਨਿਆਂਕਾਰੀ ਤੱਤਾਂ ਨੇ ਹਰ ਹਥਕੰਡਾ ਵਰਤਿਆ। ਕੁਝ ਸਵਾਰਥੀ ਅਤੇ ਮੌਕਾਪ੍ਰਸਤਾਂ ਨੇ ਅਨਿਆਕਾਰੀਆਂ ਦਾ ਸਾਥ ਵੀ ਦਿੱਤਾ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਸਾਜੇ ਖਾਲਸਾ ਪੰਥ ਨੂੰ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਜਥੇਦਾਰੀ ਹੇਠ ਜ਼ਾਲਮ ਹਾਕਮਾਂ ਨੂੰ ਸਬਕ ਸਿਖਾਉਣ ਤੇ ਆਮ ਲੋਕਾਈ ਨੂੰ ਅਜ਼ਾਦੀ ਦਾ ਨਿੱਘ ਦੇਣ ਲਈ ਭੇਜਿਆ। ਬਾਬਾ ਬੰਦਾ ਸਿੰਘ ਬਹਾਦਰ ਦੀ*

ਜਥੇਦਾਰੀ ਹੇਠ ਦੇਸ਼ ਦੇ ਇਕ ਖਿੱਤੇ ਵਿਚ ਲੋਕ-ਕਲਿਆਣਕਾਰੀ ਖਾਲਸਾ ਰਾਜ ਦਾ ਪਰਚਮ ਝੂਲ ਗਿਆ। ਜਬਰ-ਜ਼ੁਲਮ ਕਰਨ ਵਾਲੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਅਤੇ ਹੋਰ ਸੂਬੇਦਾਰਾਂ ਨੂੰ ਮਾਰ ਮੁਕਾ ਕੇ ਕੀਤੇ ਦੀ ਸਜ਼ਾ ਦਿੱਤੀ ਗਈ। ਦੇਸ਼ ਵਾਸੀਆਂ ਨੂੰ ਸਦੀਆਂ ਬਾਅਦ ਆਪਣੀ ਅਜ਼ਾਦ ਹਸਤੀ ਦੀ ਅਹਿਮੀਅਤ ਦਾ ਪਤਾ ਲੱਗਾ। ਵਾਹੀਕਾਰ ਜ਼ਮੀਨਾਂ ਦੇ ਮਾਲਕ ਆਪ ਹੋ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਚੱਲਿਆ। ਅਜ਼ਾਦੀ ਦੇ ਇਸ ਨਿੱਘ ਨੇ ਦੇਸ਼-ਵਾਸੀਆਂ ਅੰਦਰ ਇਕ ਨਵੀਂ ਚਿਣਗ ਛੇੜ ਦਿੱਤੀ। ਭਾਵੇਂ ਇਹ ਮੁੱਢਲਾ ਸੁਤੰਤਰ ਸਿੱਖ ਰਾਜ ਕੁਝ ਸਮਾਂ ਹੀ ਆਪਣਾ ਅਸਤਿੱਤਵ ਰੱਖ ਸਕਿਆ ਪਰ ਇਸ ਨੇ ਲੋਕਾਂ ਵਿਚ ਹਰ ਹੀਲੇ ਅਜ਼ਾਦ ਹੋਣ ਦੀ ਲਲਕ ਪੈਦਾ ਕਰ ਦਿੱਤੀ। ਇਸ ਸੰਘਰਸ਼ ਦਾ ਮੁੱਢ ਬੱਝ ਚੁੱਕਾ ਸੀ ਜੋ ਅਠਾਰ੍ਹਵੀਂ ਸਦੀ ਦੇ ਦੂਜੇ ਅੱਧ ਤਕ ਸਿੱਖ ਮਿਸਲਾਂ ਦੇ ਰੂਪ ਵਿਚ ਉਭਰਿਆ। ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਤਕ ਮਹਾਰਾਜਾ ਰਣਜੀਤ ਸਿੰਘ ਦਾ ਸੁਤੰਤਰ ਰਾਜ ਹੋ ਉਭਰਿਆ।

ਬਾਬਾ ਬੰਦਾ ਸਿੰਘ ਬਹਾਦਰ ਨੇ ਜਿਸ ਬਹਾਦਰੀ ਨਾਲ ਆਪਣੀ ਸ਼ਹਾਦਤ ਦਿੱਤੀ, ਉਸ ਨੂੰ ਦੇਖ ਕੇ ਜ਼ਾਲਮਾਂ ਦਾ ਵੀ ਕਲੇਜਾ ਕੰਬ ਗਿਆ। ਸਦੀਆਂ ਦੀ ਗ਼ੁਲਾਮੀ ਤੋਂ ਬਾਅਦ ਗੁਰੂ ਸਾਹਿਬਾਨ ਦੀ ਪ੍ਰੇਰਨਾ ਸਦਕਾ ਲੋਕਾਂ ਨੂੰ ਅਜ਼ਾਦੀ ਦੇ ਨਿੱਘ ਦਾ ਅਹਿਸਾਸ ਕਰਵਾਉਣ ਵਾਲਾ ਇਹ ਅਮਰ ਸ਼ਹੀਦ ਹਮੇਸ਼ਾਂ ਹੀ ਪੰਜਾਬੀਆਂ ਲਈ ਪ੍ਰੇਰਨਾ ਸਰੋਤ ਰਹੇਗਾ।

ਅੱਜ ਸਾਨੂੰ ਆਪਣੇ ਗੁਰੂ ਸਾਹਿਬਾਨ ਅਤੇ ਸ਼ਹੀਦਾਂ, ਸੂਰਬੀਰਾਂ ਦੇ ਕਾਰਨਾਮਿਆਂ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ। ਅਨਜਾਣਪੁਣੇ ਵਿਚ ਕਿਤੇ ਅਸੀਂ ਆਪਣੀ ਏਕਤਾ ਦੇ ਪ੍ਰਤੀਕ ਤੇ ਗਿਆਨ ਦੇ ਸੋਮੇ ਗੁਰਦੁਆਰਾ ਸਾਹਿਬਾਨ ਨੂੰ ਵੀ ਵਰਗ-ਵੰਡ ਵਿਚ ਤਾਂ ਨਹੀਂ ਵੰਡ ਰਹੇ। ਅਣਜਾਣੇ ਵਿਚ ਹੀ ਅਸੀਂ ਆਪਣੀ ਸਿੱਖੀ ਲਹਿਰ ਵਿਚ ਹੀ ਕਿਤੇ ਹੱਦਬੰਦੀਆਂ ਤਾਂ ਨਹੀਂ ਖਿੱਚ ਲਈਆਂ। ਸਾਨੂੰ ਜਾਗ੍ਰਿਤ ਹੋਣ ਦੀ ਲੋੜ ਹੈ ਕਿ ਅਸੀਂ ਕਿਤੇ ਕਿਸੇ ਮ੍ਰਿਗਤ੍ਰਿਸ਼ਨਾ ਦੇ ਬਹਿਕਾਵੇ ਵਿਚ ਫੇਰ ਤੋਂ ਉਸੇ ਹੀ ਦਲਦਲ ਵੱਲ ਤਾਂ ਨਹੀਂ ਜਾ ਰਹੇ ਜਿੱਥੋਂ ਸਾਨੂੰ ਗੁਰੂ ਸਾਹਿਬਾਨ ਨੇ ਕੱਢਿਆ ਸੀ।

ਅੱਜ ਅਸੀਂ ਫੇਰ ਤੋਂ ਆਪਣੀਆਂ ਸਹੂਲਤਾਂ ਦੇ ਮੱਦੇਨਜ਼ਰ ਕਈ ਤਰ੍ਹਾਂ ਦੀਆਂ ਗ਼ੁਲਾਮੀਆਂ ਵੱਲ ਵੱਧ ਰਹੇ ਹਾਂ। ਪਦਾਰਥਵਾਦੀ ਦੌੜ ਪਿੱਛੇ ਦੌੜਦਿਆਂ ਗੁਰੂ-ਸਾਹਿਬਾਨ ਦੀਆਂ ਸਿੱਖਿਆਵਾਂ ਨੂੰ ਅੱਖੋ-ਪਰੋਖੇ ਕਰਦਿਆਂ ਗ਼ੁਲਾਮੀ ਦੇ ਜੂਲੇ ਵਿੱਚ ਮੱਲੋਮੱਲੀ ਸਿਰ ਫਸਾਈ ਜਾ ਰਹੇ ਹਾਂ। ਜੋ ਅਤਿ ਚਿੰਤਾ ਦਾ ਵਿਸ਼ਾ ਹੈ। ਵਾਹਿਗੁਰੂ ਕਰੇ ਕਿ ਅਸੀਂ ਬਾਬਾ ਫਰੀਦ ਜੀ ਵੱਲੋਂ ਦਿੱਤੀ ਸਿੱਖਿਆ'ਤੇ ਡੱਟ ਕੇ ਪਹਿਰਾ ਦਿੰਦਿਆਂ ਆਪਣੀ ਹੋਂਦ ਅਤੇ ਸ਼ਖ਼ਸੀਅਤ ਨੂੰ ਬਹਾਲ ਰੱਖਦਿਆਂ ਮਹਿੰਗੇ ਭਾਅ ਪ੍ਰਾਪਤ ਕੀਤੀ ਅਜ਼ਾਦੀ ਦਾ ਨਿੱਘ ਮਾਣ ਸਕੀਏ:

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥

■

# ਬਾਬਾ ਬੰਦਾ ਸਿੰਘ ਬਹਾਦਰ

*-ਸ੍ਰੀ ਰਵਿੰਦਰ ਨਾਥ ਟੈਗੋਰ*

ਦਿੱਲੀ ਦਾ ਮੁਗ਼ਲ ਸ਼ਹਿਨਸ਼ਾਹ
ਤ੍ਰਭਕ ਕੇ ਉੱਠਦਾ ਵਾਰ ਵਾਰ, ਸ਼ਾਹੀ ਮਹੱਲਾਂ ਦੀ ਨੀਂਦ 'ਚੋਂ
ਉਹਦੇ ਮਨ ਵਿਚ ਲਹਿ ਗਿਆ ਸੀ ਗਹਿਰਾ ਖ਼ੌਫ
ਹੌਲ ਉੱਠਦੇ ਸੀ ਉਹਦੇ ਕਾਲਜੇ ਵਾਰ ਵਾਰ

ਸੀਨੇ 'ਚੋਂ ਉੱਠਦੀ ਕੋਈ ਐਸੀ ਲਾਟ
ਕਿ ਉਹ ਤੜਪ ਤੜਪ ਉੱਠਦਾ
ਦੇਖਦਾ ਸ਼ਾਹੀ ਦਰਬਾਰ ਦੇ ਦਰੀਚੇ 'ਚੋਂ
ਲਾਲ ਸੁਰਖ਼ ਅਸਮਾਨ, ਤਪਦੇ ਲੋਹੇ ਜਿਹਾ

ਪੰਜਾਂ ਦਰਿਆਵਾਂ ਦੀ ਧਰਤੀ 'ਤੇ ਵਗਦੇ ਰੱਤ ਦੇ ਦਰਿਆ
ਸਿੱਖ ਹੱਸ ਹੱਸ ਜਾਨਾਂ ਵਾਰਦੇ
ਰੱਤ ਵਿਚ ਭਿੱਜੀਆਂ ਦੇਹਾਂ ਕਰਦੀਆਂ ਪ੍ਰਭੂ ਦਾ ਸ਼ੁਕਰਾਨਾ
ਤੂੰ ਸਾਨੂੰ ਬਖ਼ਸ਼ੀ ਸ਼ਹਾਦਤ, ਤੁਰਦਿਆਂ ਸੱਚ ਦੇ ਰਾਹ

ਸਿੰਘ ਚੀਰ ਕੇ ਲੰਘ ਜਾਂਦੇ, ਮੁਗ਼ਲਾਂ ਦੇ ਸ਼ਾਹੀ ਜ਼ੋਰ ਨੂੰ
ਉਨ੍ਹਾਂ ਦੇ ਸਿਦਕਵਾਨ ਮਨਾਂ ਵਿਚ
ਹਰ ਪਲ ਸੀ ਰੱਬ ਸੱਚੇ ਦੀ ਯਾਦ
ਆਪਣੇ ਗੁਰੂ ਦਾ ਪਿਆਰ

ਪਰਵਾਨਿਆਂ ਵਾਂਗ ਜਾਨਾਂ ਵਾਰਦੇ ਉਹ
ਸੱਚ ਦੀ ਲਾਟ 'ਤੇ
ਕਤਾਰਾਂ ਬੰਨ੍ਹ ਖੜੋ ਜਾਂਦੇ ਉਹ ਕਾਹਲੇ
ਸ਼ਹੀਦ ਹੋਣ ਨੂੰ
ਮੌਤ ਨੂੰ ਮਖ਼ੌਲਾਂ ਕਰਦੇ
ਸ਼ੇਰਾਂ ਵਾਂਗ ਦਹਾੜਦੇ
ਝੱਖੜਾਂ ਨਾਲ ਮੱਥਾ ਲਾਉਂਦੇ ਦਰਿਆਵਾਂ ਦੇ ਮੂੰਹ ਮੋੜਦੇ

ਬੇਸ਼ੁਮਾਰ ਸ਼ਾਹੀ ਫੌਜ
ਮੁੱਠੀ ਭਰ ਸਿੰਘ
ਘਿਰ ਗਏ ਸ਼ਾਹੀ ਤੂਫ਼ਾਨ ਵਿਚ
ਹੱਥੀਂ ਕੜੀਆਂ
ਰੱਤ-ਭਿੱਜੇ ਵੇਸ
ਜ਼ਖ਼ਮਾਂ ਅਤੇ ਚੀਰਾਂ ਨਾਲ ਭਰੇ ਸਰੀਰ
ਜਾ ਰਹੀ ਇਹ ਮਰਜੀਵੜਿਆਂ ਦੀ ਵਹੀਰ
ਬੰਦਾ ਬਹਾਦਰ ਸ਼ੇਰ ਵਾਂਗ ਪਿੰਜਰੇ ਵਿਚ ਕੈਦ
ਪਿੰਜਰੇ ਦੁਆਲੇ ਸਿਪਾਹੀਆਂ ਦਾ ਝੁਰਮਟ
ਟਮਕ ਵਜਾਉਂਦੇ ਲੰਘਦੇ ਪਿੰਡਾਂ 'ਚੋਂ ਨਗਰਾਂ 'ਚੋਂ
ਨੇਜਿਆਂ 'ਤੇ ਟੰਗੇ ਹੋਏ ਸਿੰਘਾਂ ਦੇ ਸੀਸ
ਜ਼ੰਜੀਰਾਂ ਵਿਚ ਜਕੜੇ ਹੋਏ ਸੱਤ ਸੌ ਸਿੰਘ
ਜੈਕਾਰੇ ਬੁਲਾਉਂਦੇ ਅਰਦਾਸ ਕਰਦੇ: ਹੇ ਗੁਰੂ
ਹੇ ਸੱਚੇ ਪਾਤਸ਼ਾਹ
ਰੱਖੀਂ ਆਪਣੇ ਸਿੰਘਾਂ ਦੀ ਲਾਜ
ਰੱਖੀਂ ਬਿਰਦ ਦੀ ਪੈਜ

ਜੁੜੀ ਖਲਕਤ
ਦਿੱਲੀ ਦੇ ਚਾਂਦਨੀ ਚੌਂਕ ਵਿਚ
ਸੱਤ ਸੌ ਸਿੰਘਾਂ ਦਾ ਕਾਫ਼ਲਾ
ਬਾਹਰੋਂ ਜ਼ਖ਼ਮੀ, ਨਿਹੱਥੇ, ਜਕੜੇ ਹੋਏ
ਅੰਦਰੋਂ ਆਜ਼ਾਦ
ਸਰੂਰੇ ਚੜ੍ਹਦੀ ਕਲਾ ਦੇ
ਜੋਸ਼ ਅਖ਼ੀਰਾਂ ਦਾ
ਕਿਰਨਾਂ ਵਾਂਗ ਜਗੇ
ਛੱਲ ਵਾਂਗ ਉਛਲੇ
ਵਾਹਿਗੁਰੂ ਕਾ ਖ਼ਾਲਸਾ
ਲਾਟ ਵਾਂਗ ਮਚੇ
ਵਾਹਿਗੁਰੂ ਕੀ ਫਤਹ

ਖ਼ਲਕਤ ਦੇਖਦੀ

ਹਰ ਸਿੰਘ ਸ਼ਹੀਦ ਹੋਣ ਲਈ ਬਾਵਲਾ
ਆਪਣੇ ਗੁਰੂ ਦੇ ਦਰਸ਼ਨਾਂ ਨੂੰ ਉਤਾਵਲਾ

ਮ੍ਰਿਤੂ-ਚੱਕਰ ਚੱਲਿਆ
ਸ਼ੁਰੂ ਹੋਈ ਜੱਲਾਦ ਦੀ ਤਲਵਾਰ
ਸੱਤ ਸੌ ਸਿੰਘਾਂ ਸ਼ਹੀਦਾਂ ਦੀ ਕਤਾਰ
ਸੱਤ ਦਿਨ ਚੱਲਿਆ ਇਹ ਸ਼ਹਾਦਤ ਦਾ ਉਤਸਵ

ਫਿਰ ਸ਼ਾਹੀ ਜ਼ੁਲਮ ਨੇ ਕੀਤਾ ਉਹ ਬੇਰਹਿਮ ਵਾਰ
ਕਿ ਬੇਰਹਿਮੀ ਵੀ ਹੋ ਜਾਏ ਸ਼ਰਮਸਾਰ
ਝੋਲੀ ਵਿਚ ਲਿਆ ਧਰਿਆ
ਬੰਦੇ ਬਹਾਦਰ ਦੇ ਛੋਟੇ ਜਿਹੇ ਪੁੱਤਰ ਨੂੰ ਜੱਲਾਦ ਨੇ
ਨਾਲ ਹੀ ਲਿਆ ਧਰੀ ਖ਼ੂਨੀ ਤਲਵਾਰ
ਤੇ ਕਾਜ਼ੀ ਨੇ ਕੀਤਾ ਫ਼ਰਮਾਨ:
ਬੰਦਾ ਆਪ ਹੀ ਕੋਹੇ ਆਪਣੇ ਲਾਲ ਨੂੰ...

ਪੁੱਤਰ ਹੁੰਦੇ ਨੇ ਜੱਗ 'ਤੇ ਨਿਸ਼ਾਨ
ਪੁੱਤਰ ਹੁੰਦੇ ਨੇ ਜਿਗਰ ਦੇ ਟੋਟੇ ਤੇ ਬੰਦੇ ਦੀ ਜਾਨ ਦੀ ਜਾਨ
ਕੋਈ ਜ਼ਰਾ ਉਨ੍ਹਾਂ ਨੂੰ ਝਿੜਕੇ
ਤਾਂ ਮਾਪੇ ਹੋ ਜਾਂਦੇ ਨੇ ਖਫ਼ਾ ਖ਼ੂਨ
ਅੱਜ ਇਹ ਕਿਹੋ ਜਿਹਾ ਇਮਤਿਹਾਨ

ਬੰਦੇ ਵੈਰਾਗੀ ਨੇ ਪੁੱਤਰ ਨੂੰ ਬਾਹਾਂ ਵਿਚ ਘੁੱਟਿਆ, ਦੁਲਾਰਿਆ
ਸੀਨੇ ਨਾਲ ਲਾ ਕੇ ਪਿਆਰ ਕੀਤਾ
ਤੇ ਆਖਿਆ:
ਮੇਰੇ ਲਾਲ, ਮੇਰੇ ਪਿਆਰਿਆ
ਤੈਨੂੰ ਮੈਂ ਸੁਣਾਇਆ ਸੀ ਨਾ ਸਾਕਾ
ਜ਼ੋਰਾਵਰ, ਫਤਹਿ ਦਾ
ਕਥਾ ਅਜੀਤ ਜੁਝਾਰ ਦੀ
ਏਹੀ ਹੈ ਰੀਤ ਸੱਚ ਤੇ ਪਿਆਰ ਦੀ
ਏਹੀ ਹੈ ਰੀਤ ਗੁਰੂ-ਘਰ ਦੀ, ਪੰਥ ਪਰਵਾਰ ਦੀ

ਛੋਟੇ ਜਿਹੇ ਪੁੱਤਰ ਨੇ ਕਿਹਾ: ਠੀਕ ਹੈ ਪਿਤਾ
ਜਿਸ ਰਾਹੇ ਗਏ ਜ਼ੋਰਾਵਰ ਤੇ ਫਤਹਿ
ਅਜੀਤ ਤੇ ਜੁਝਾਰ
ਮੈਂ ਵੀ ਉਸੇ ਰਾਹੇ ਜਾਵਣਾ
ਮੈਂ ਵੀ ਲੈਣਾ ਹੈ ਆਪਣੇ ਸੀਸ 'ਤੇ ਗੁਰਾਂ ਦਾ ਪਿਆਰ

ਕਾਜ਼ੀ ਦੇਖ ਨਾ ਸਕਿਆ
ਇਹ ਇਲਾਹੀ ਖੁਸ਼ੀ ਦੇ ਪਲ
ਉਸ ਨੇ ਕਿਹਾ ਜੱਲਾਦ ਨੂੰ:
ਝੱਟਪੱਟ ਕਰਦੇ ਇਸ ਇੰਞਾਣੇ ਨੂੰ ਹਲਾਕ
ਤੇ ਬੰਦੇ ਦੇ ਮੂੰਹ 'ਚ ਪਾ ਦੇ
ਉਸ ਦਾ ਕਾਲਜਾ...

ਇਤਿਹਾਸ ਗਵਾਹ ਹੈ
ਬੰਦਾ ਇਨ੍ਹਾਂ ਪਲਾਂ ਵਿਚ ਵੀ ਰਿਹਾ ਅਡੋਲ
ਜੰਬੂਰ ਨਾਲ ਕੱਢੀਆਂ ਗਈਆਂ ਉਸ ਦੀਆਂ ਅੱਖਾਂ
ਤਪਦੀਆਂ ਸਲਾਖਾਂ ਨਾਲ ਸਾੜਿਆ ਗਿਆ ਉਸ ਦਾ ਸਰੀਰ
ਬੋਲੇ ਸੋ ਨਿਹਾਲ ਦੇ ਸਿੰਘ ਜੈਕਾਰੇ ਨਾਲ
ਉਡਾਰੀ ਮਾਰ ਗਿਆ ਪਿੰਜਰੇ 'ਚੋਂ ਰੂਹ ਦਾ ਪੰਖੇਰੂ
ਤੇ ਬੰਦੇ ਦੇ ਮੂੰਹ 'ਚ ਪਾ ਦੇ
ਉਸ ਦਾ ਕਾਲਜਾ....

ਉੱਚੀ ਉੱਠੀ ਨਗਾਰੇ ਦੀ ਵਾਜ ਅਸਮਾਨ ਵਿਚ
ਖਾਲਸੇ ਦੇ ਨਿਸ਼ਾਨ ਸਮੇਤ
ਏਹੋ ਹੈ ਸੱਚ ਤੇ ਇਨਸਾਫ ਲਈ ਸ਼ਹੀਦ ਹੋਣ ਦਾ ਭੇਤ
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ
ਪੁਰਜਾ ਪੁਰਜਾ ਕਟਿ ਮਰੈ ਕਬਹੂੰ ਨ ਛਾਡੈ ਖੇਤੁ

*ਪੰਜਾਬੀ ਰੂਪ : ਜੰਗ ਬਹਾਦਰ ਗੋਇਲ*



# ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਦੇ ਹਾਲਾਤ

*-ਸ. ਬਚਿੱਤਰ ਸਿੰਘ**
*-ਸ. ਬਹਾਦਰ ਸਿੰਘ**

ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਭੂਗੋਲਿਕ ਹਾਲਾਤਾਂ ਨਾਲ ਸੰਬੰਧਿਤ ਕਈ ਤੱਤ ਅਜਿਹੇ ਹੁੰਦੇ ਹਨ ਜੋ ਲੋਕਾਂ ਨੂੰ ਪ੍ਰਭਾਵਿਤ ਕਰਦੇ ਹਨ। ਇਨ੍ਹਾਂ ਵੱਖ-ਵੱਖ ਤੱਤਾਂ ਨਾਲ ਸਰਕਾਰ ਦੀਆਂ ਕੁਝ ਨੀਤੀਆਂ ਵੀ ਸ਼ਾਮਿਲ ਹੋ ਸਕਦੀਆਂ ਹਨ।

ਸਿੱਖ ਇਤਿਹਾਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਰਾਜਨੀਤਿਕ, ਧਾਰਮਿਕ ਤੇ ਸਮਾਜਿਕ ਹਾਲਾਤਾਂ ਨੂੰ ਅਹਿਮ ਮੰਨਿਆ ਜਾ ਸਕਦਾ ਹੈ। ਸਿੱਖ ਰਾਜ ਦਾ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਇਕ ਅਜਿਹਾ ਯੋਧਾ ਹੋਇਆ ਹੈ ਜਿਸ ਨੇ ਇਤਿਹਾਸ ਵਿਚ ਨਵੀਆਂ ਪਰੰਪਰਾਵਾਂ ਕਾਇਮ ਕੀਤੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੧੭੦੮ ਈ: ਵਿਚ ਜੋਤੀ ਜੋਤ ਸਮਾਉਣ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖ ਪੰਥ ਦੀ ਅਗਵਾਈ ਕੀਤੀ ਅਤੇ ਇਸ ਕਾਰਜ ਨੂੰ ਆਪਣੀ ਸ਼ਹਾਦਤ ਦੇ ਕੇ ਨਿਭਾਇਆ। ਇਸ ਸਮੇਂ ਉੱਤਰੀ ਭਾਰਤ ਵਿਚ ਮੁਗ਼ਲ ਸਾਮਰਾਜ ਪੂਰੀ ਤਰ੍ਹਾਂ ਸਥਾਪਿਤ ਅਤੇ ਤਾਕਤਵਰ ਸੀ। ਬਾਬਾ ਬੰਦਾ ਸਿੰਘ ਬਹਾਦਰ ਨੂੰ ੧੭੧੬ ਈ: ਵਿਚ ਸ਼ਹੀਦ ਕੀਤਾ ਗਿਆ। ਭਾਵੇਂ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਸਿੱਖ ਰਾਜ ਜਿਆਦਾ ਸਮਾਂ ਨਾ ਰਿਹਾ ਪਰ ਥੋੜ੍ਹ-ਚਿਰੇ ਰਾਜ ਨੇ ਹੀ ਭਵਿੱਖ ਵਿਚ ਸਿੱਖ ਰਾਜ ਦੇ ਮਾਰਗ ਖੋਲ੍ਹ ਦਿੱਤੇ ਸਨ।

ਬਾਬਾ ਬੰਦਾ ਸਿੰਘ ਬਹਾਦਰ ਨੇ ਕਈ ਲੜਾਈਆਂ ਲੜੀਆਂ ਤੇ ਜਿੱਤਾਂ ਪ੍ਰਾਪਤ ਕੀਤੀ। ਜ਼ਾਲਮ ਹਾਕਮਾਂ ਦਾ ਖਾਤਮਾ ਕਰ ਕੇ ਰਾਜ ਲੋਕਾਂ ਦੇ ਹੱਥ ਦਿੱਤਾ। ਹਰ ਥਾਂ ਜਿੱਤ ਤੋਂ ਬਾਅਦ ਲੋਕਾਂ ਨੂੰ ਮਾਨਵਤਾ ਦਾ ਸੰਦੇਸ਼ ਦਿੱਤਾ।

ਮੁਗ਼ਲ ਰਾਜ ਸਮੇਂ ਜਗੀਰਦਾਰੀ ਪ੍ਰਥਾ ਦਾ ਜ਼ੋਰ ਸੀ। ਪਿੰਡਾਂ ਦੇ ਮਾਲਕ ਵੱਡੇ-ਵੱਡੇ ਜ਼ਿਮੀਂਦਾਰ ਸਨ। ਵਾਹੀ ਕਰਨ ਵਾਲਿਆਂ ਦਾ ਜ਼ਮੀਨ ਉੱਤੇ ਕੋਈ ਹੱਕ ਨਹੀਂ ਸੀ। ਉਹ ਜ਼ਿਮੀਂਦਾਰਾਂ ਦੇ ਰਹਿਮ-ਓ-ਕਰਮ ਉੱਤੇ ਹੁੰਦੇ ਸਨ। ਜ਼ਿਮੀਂਦਾਰ ਮੁਜਾਰਿਆਂ ਤੋਂ ਮਨ ਮਰਜ਼ੀ ਦਾ ਹਿੱਸਾ ਵਸੂਲ ਕਰਦੇ ਸਨ। ਅਸਲ ਵਿਚ ਇਹ ਜ਼ਿਮੀਂਦਾਰ ਹੀ ਇਲਾਕੇ ਦੇ ਹਾਕਮ ਸਨ। ਇਹ ਲੋਕਾਂ ਉੱਤੇ ਬਹੁਤ ਜ਼ੁਲਮ ਕਰਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਜ਼ਿਮੀਂਦਾਰਾਂ ਦਾ ਪ੍ਰਬੰਧ ਖਤਮ ਕੀਤਾ। ਇਤਿਹਾਸ ਗਵਾਹ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਜਿੰਨੀਆਂ ਵੀ ਜਿੱਤਾਂ ਪ੍ਰਾਪਤ ਕੀਤੀਆਂ, ਉਹ

** ਖੋਜ ਵਿਦਿਆਰਥੀ, ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਇਲਾਕਾ ਉੱਥੋਂ ਦੀ ਸਥਾਨਕ ਪੰਚਾਇਤ ਨੂੰ ਸਪੁਰਦ ਕੀਤਾ। ਜ਼ਮੀਨਾਂ ਦੀ ਮਾਲਕੀ, ਵਾਹੀ ਕਰਨ ਵਾਲਿਆਂ ਨੂੰ ਸਪੁਰਦ ਕੀਤੀ ਅਤੇ ਸਿੱਧਾ ਨਜ਼ਰਾਨਾ ਇਨ੍ਹਾਂ ਤੋਂ ਪ੍ਰਾਪਤ ਕੀਤਾ। ਇਸੇ ਢੰਗ ਨੂੰ ਮਗਰੋਂ ਸਿੱਖ ਮਿਸਲਾਂ ਨੇ ਚਾਲੂ ਰੱਖਿਆ ਅਤੇ ਮਹਾਰਾਜਾ ਰਣਜੀਤ ਸਿੰਘ ਨੇ ਸਦਾ ਵਾਸਤੇ ਪੱਕਿਆਂ ਕਰ ਦਿੱਤਾ। ਪੰਜਾਬ ਦੇ ਕਿਸਾਨਾਂ ਦੀ ਮੌਜੂਦਾ ਖੁਸ਼ਹਾਲੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਇਸ ਨੀਤੀ ਦਾ ਬਹੁਤ ਵੱਡਾ ਯੋਗਦਾਨ ਹੈ। "ਜਿਸ ਸਮੇਂ ਦੁਨੀਆਂ ਭਰ ਦਾ ਕਿਸਾਨ ਜਗੀਰਦਾਰੀ ਦੇ ਜੂਲੇ ਹੇਠ ਜਕੜਿਆ ਪਿਆ ਸੀ, ਉਸ ਸਮੇਂ ਪੰਜਾਬ ਦਾ ਕਿਸਾਨ ਆਪਣੀ ਮਾਲਕੀ ਦੇ ਅਧਿਕਾਰ ਪ੍ਰਾਪਤ ਕਰ ਰਿਹਾ ਸੀ। ਇਹ ਇਕ ਅਹਿਮ ਤੇ ਸਭ ਤੋਂ ਪਹਿਲਾ ਐਲਾਨ ਸੀ, ਬਾਬਾ ਬੰਦਾ ਸਿੰਘ ਬਹਾਦਰ ਦੇ ਖਾਲਸਾ ਰਾਜ ਦਾ।"[੧]

ਇਸੇ ਨੀਤੀ ਨਾਲ ਇਕ ਗੱਲ ਹੋਰ ਜੁੜੀ ਹੋਈ ਹੈ। ਉਹ ਇਹ ਕਿ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਸਭ ਹਲਵਾਹਕਾਂ ਨੂੰ ਇਹ ਕਿਹਾ ਕਿ ਉਹ ਆਪੋ ਆਪਣੇ ਮਾਲਕਾਂ ਨੂੰ ਜ਼ਮੀਨਾਂ ਵਿੱਚੋਂ ਕੁੱਟ ਕੇ ਕੱਢ ਦੇਣ ਤਾਂ ਸਾਰੇ ਹੱਲ ਵਾਹਕ ਠਠੰਬਰ ਕੇ ਕਹਿਣ ਲੱਗੇ ਕਿ ਉਹ ਨਿਰਬਲ ਹਨ ਜਦੋਂ ਕਿ ਉਨ੍ਹਾਂ ਦੇ ਮਾਲਕ ਤਾਕਤਵਰ ਹਨ। ਇਸ ਦੇ ਜਵਾਬ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਗੱਜ ਕੇ ਕਿਹਾ ਸੀ ਕਿ "ਜੇ ਤੁਸੀਂ ਹਜ਼ਾਰਾਂ ਦੀ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸੈਂਕੜਿਆਂ ਦੀ ਗਿਣਤੀ ਵਾਲੇ ਜਗੀਰਦਾਰਾਂ ਤੋਂ ਡਰਦੇ ਹੋ ਤਾਂ ਯਾਦ ਰੱਖੋ! ਮੈਂ ਤੁਹਾਨੂੰ ਤੋਪਾਂ ਨਾਲ ਉਡਾ ਦਿਆਂਗਾ। ਇਉਂ ਬਾਬਾ ਬੰਦਾ ਸਿੰਘ ਬਹਾਦਰ ਨੇ ਕਿਰਤੀ ਕਿਸਾਨਾਂ ਨੂੰ ਲੜਨ ਲਈ ਅਤੇ ਆਪਣੇ ਅਧਿਕਾਰ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ ਸੀ।"[੨]

"ਬਾਬਾ ਬੰਦਾ ਸਿੰਘ ਬਹਾਦਰ ਨੇ ਬਹੁਤ ਸਾਰੇ ਇਲਾਕਿਆਂ ਨੂੰ ਜਿੱਤ ਕੇ ਆਪਣਾ ਸਿੱਖ ਰਾਜ ਕਾਇਮ ਕੀਤਾ। ਇਕ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਦਾ ਪ੍ਰਭਾਵ ਉੱਤਰ ਵਿਚ ਸਤਲੁਜ ਤੇ ਦੱਖਣ ਵਿਚ ਕਰਨਾਲ, ਪੱਛਮ ਵਿਚ ਫਿਰੋਜ਼ਪੁਰ-ਕਸੂਰ ਅਤੇ ਪੂਰਬ ਵਿਚ ਵੀ ਸਹਾਰਨਪੁਰ ਅਤੇ ਨਜੀਬਾਬਾਦ ਤਕ ਉਹ ਆਪਣੀ ਧਾਕ ਜਮਾ ਚੁੱਕਾ ਸੀ ਅਤੇ ਉੱਤਰ ਪੱਛਮ ਵਿਚ ਲਾਹੌਰ ਦੇ ਬਜ਼ਾਰਾਂ ਨੂੰ ਉਸ ਦੇ ਦਰਸ਼ਨ ਹੋ ਚੁੱਕੇ ਸਨ।"[੩] ਬਾਬਾ ਬੰਦਾ ਸਿੰਘ ਬਹਾਦਰ ਦਾ ਵਿਚਾਰ ਸੀ ਕਿ ਸੰਗਠਿਤ ਹੋ ਕੇ ਹੀ ਜ਼ਾਲਮ ਹਾਕਮਾਂ ਦਾ ਟਾਕਰਾ ਤੇ ਲੋਕਾਂ ਨੂੰ ਦੁੱਖਾਂ ਤੋਂ ਛੁਟਕਾਰਾ ਦੁਆਇਆ ਜਾ ਸਕਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਰਾਜ ਨੂੰ ਸੰਗਠਿਤ ਕਰਨ ਲਈ ਸਿੱਖ ਅਧਿਕਾਰੀਆਂ ਦੀਆਂ ਨਿਯੁਕਤੀਆਂ ਕੀਤੀਆਂ। ਉਸ ਨੇ ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ। ਭਾਈ ਆਲੀ ਸਿੰਘ ਨੂੰ ਉਸ ਦਾ ਨਾਇਬ ਨਿਯੁਕਤ ਕੀਤਾ ਗਿਆ। ਭਾਈ ਫਤਿਹ ਸਿੰਘ ਨੂੰ ਸਮਾਣੇ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ। ਭਾਈ ਰਾਮ ਸਿੰਘ ਨੂੰ ਥਾਨੇਸਰ ਦਾ ਹਾਕਮ ਥਾਪਿਆ ਗਿਆ। "ਬਾਬਾ ਬਿਨੋਦ ਸਿੰਘ ਨੂੰ ਪਾਨੀਪਤ ਅਤੇ ਕਰਨਾਲ ਦਾ ਸੂਬੇਦਾਰ ਨਿਯੁਕਤ ਕੀਤਾ ਗਿਆ ਸੀ। ਇਸ ਦੇ ਜ਼ਿੰਮੇ ਇਹ ਵੀ ਕੰਮ ਲਾਇਆ ਗਿਆ ਸੀ ਕਿ ਉਹ ਜਰਨੈਲੀ

ਸੜਕ ਦੀ ਨਿਗਰਾਨੀ ਕਰੇ ਅਤੇ ਦਿੱਲੀ ਵੱਲੋਂ ਕਿਸੇ ਵੀ ਆਉਣ ਵਾਲੇ ਦੁਸ਼ਮਣ ਨੂੰ ਰੋਕ ਕੇ ਰੱਖੇ। ਇਸ ਤਰ੍ਹਾਂ ਮੋਟੇ ਜਿਹੇ ਰੂਪ ਵਿਚ ਨਵੇਂ ਸਥਾਪਿਤ ਹੋਏ ਖਾਲਸਾ ਰਾਜ ਨੂੰ ਚਾਰ ਮੁੱਖ ਸੂਬਿਆਂ ਵਿਚ ਵੰਡ ਦਿੱਤਾ ਗਿਆ ਸੀ। ਇਹ ਸਨ ਸਰਹਿੰਦ, ਸਮਾਣਾ, ਸੋਨੀਪਤ ਅਤੇ ਕਰਨਾਲ।"[੪]

ਬਾਬਾ ਬੰਦਾ ਸਿੰਘ ਬਹਾਦਰ ਇਕ ਸੁਲਝਿਆ ਹੋਇਆ ਜਰਨੈਲ ਸੀ। ਉਹ ਹਰ ਇੱਕ ਨਾਲ ਨਿਆਂ ਕਰਦਾ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜ ਸਮੇਂ ਸਦੀਆਂ ਤੋਂ ਲਿਤਾੜੇ ਅਖੌਤੀ ਨੀਵੀਂ ਜਾਤ ਦੇ ਲੋਕਾਂ ਨੂੰ ਸੁਤੰਤਰਤਾ ਮਾਣਨ ਦਾ ਮੌਕਾ ਮਿਲਿਆ। ਬਾਬਾ ਬੰਦਾ ਬਹਾਦਰ ਸਿੰਘ ਕਿਸੇ ਵੀ ਮਨੁੱਖ ਨੂੰ ਧੱਕੇ ਨਾਲ ਸਿੱਖ ਧਰਮ ਵਿਚ ਸ਼ਾਮਲ ਨਹੀਂ ਕਰਦਾ ਸੀ। ਮੁਗ਼ਲਾਂ ਦੇ ਸਮੇਂ ਜਿਹੜੇ ਹਿੰਦੂਆਂ ਨੂੰ ਧੱਕੇ ਨਾਲ ਮੁਸਲਮਾਨ ਬਣਾਇਆ ਗਿਆ ਸੀ, ਉਨ੍ਹਾਂ ਨੇ ਵੀ ਸਿੱਖ ਧਰਮ ਧਾਰਨ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਜਗੀਰਦਾਰੀ ਅਤੇ ਜਾਤੀਵਾਦ ਖਤਮ ਕਰਨ ਦੇ ਯਤਨ ਕੀਤੇ। ਉਸ ਦਾ ਮੁੱਖ ਉਦੇਸ਼ ਰਾਜ ਵਿਚ ਜ਼ੁਲਮ ਦਾ ਖਾਤਮਾ ਕਰਨਾ ਅਤੇ ਆਮ ਲੋਕਾਂ ਨੂੰ ਉਨ੍ਹਾਂ ਦਾ ਹੱਕ ਦਿਵਾਉਣਾ ਸੀ। ਉਸ ਨੇ ਲੋਕਾਂ ਵਿਚ ਰਾਜਸੀ ਜਾਗ੍ਰਿਤੀ ਪੈਦਾ ਕੀਤੀ ਅਤੇ ਜਬਰ ਜ਼ੁਲਮ ਦਾ ਟਾਕਰਾ ਕਰਨ ਲਈ ਲੋਕਾਂ ਨੂੰ ਸੰਗਠਿਤ ਕੀਤਾ।

"ਕਿਸੇ ਵੀ ਰਾਜ ਵਾਸਤੇ ਉਸ ਦਾ ਆਪਣਾ ਦੇਸ਼, ਰਾਜਧਾਨੀ, ਝੰਡਾ, ਫੌਜ, ਬਾਦਸ਼ਾਹ ਅਤੇ ਆਪਣਾ ਸਿੱਕਾ ਹੋਣਾ ਜ਼ਰੂਰੀ ਹੈ। ਸਿੱਖਾਂ ਕੋਲ ਆਪਣਾ ਝੰਡਾ (ਕੇਸਰੀ ਨਿਸ਼ਾਨ ਸਾਹਿਬ), ਬਾਦਸ਼ਾਹ (ਬੰਦਾ ਸਿੰਘ ਬਹਾਦਰ), ਪੰਜਾਬ ਦਾ ਜਿੱਤਿਆ ਇਲਾਕਾ ਤਾਂ ਸੀ, ਫੌਜ ਵੀ ਸੀ ਪਰ ਬਾਕੀ ਚੀਜ਼ਾਂ ਪੂਰੀਆਂ ਕਰਨੀਆਂ ਸਨ। ਸਰਹਿੰਦ ਦੇ ਫਤਿਹ ਵਾਲੇ ਦਿਨ ਤੋਂ ਲੋਹਗੜ ਨੂੰ ਰਾਜਧਾਨੀ ਬਣਾ ਕੇ ਸਿੱਖ ਰਾਜ ਦਾ ਸੰਮਤ ਜਾਰੀ ਕੀਤਾ। ਜੋ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਨਾਲ ਹੀ ਖਤਮ ਹੋ ਗਿਆ।"[੫] ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖ ਗੁਰੂਆਂ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਸਿੱਕੇ ਦੇ ਇਕ ਪਾਸੇ ਲਿਖਿਆ ਸੀ :

*"ਸਿੱਕਾ ਜ਼ਦ ਬਰ ਹਰ ਦੋ ਆਲਮ, ਤੇਗਿ ਨਾਨਕ ਵਾਹਿਬ ਅਸਤ*
*ਫਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ, ਫਜ਼ਲਿ ਸੱਚਾ ਸਾਹਿਬ ਅਸਤ*

ਇਸ ਦਾ ਪੰਜਾਬੀ ਤਰਜਮਾ ਹੈ : ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ੀ ਹੋਈ ਤੇਗ ਦੀ ਬਖ਼ਸ਼ਿਸ਼ ਹੋਈ-ਦੋ ਜਹਾਨਾਂ 'ਤੇ ਸਿੱਕਾ ਮਾਰਿਆ। ਸ਼ਾਹਾਂ ਦੇ ਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫਤਿਹ ਹੋਈ, ਇਕ ਸੱਚੇ ਰੱਬ ਨੇ ਮਿਹਰਾਂ ਕੀਤੀਆਂ।

ਇਸ ਸਿੱਕੇ ਦੇ ਦੂਜੇ ਪਾਸੇ ਇਹ ਇਬਾਰਤ ਸੀ:

*ਜ਼ਰਬ ਬ-ਅਮਾਨੁ ਦਹਿਰ, ਮੁਸੱਵਰਤ ਸ਼ਹਿਰ, ਜ਼ੀਨਤੁ ਤਖ਼ਤ, ਮੁਬਾਰਕ ਬਖਤ।*

ਭਾਵ ਹੈ "ਸੰਸਾਰ ਦੇ ਸ਼ਾਂਤੀ-ਅਸਥਾਨ ਸ਼ਹਿਰਾਂ ਦੀ ਮੂਰਤਿ, ਧੰਨਭਾਗੀ ਰਾਜਧਾਨੀ ਤੋਂ ਜਾਰੀ ਹੋਇਆ।"[੬]

ਸਰਕਾਰੀ ਕਾਗਜ਼-ਪੱਤਰਾਂ ਅਤੇ ਖਾਲਸਾ ਦਰਬਾਰ ਵੱਲੋਂ ਜਾਰੀ ਹਰ ਦਸਤਾਵੇਜ਼

ਉੱਤੇ ਹੇਠ ਲਿਖੀ ਮੋਹਰ ਲਾਈ ਜਾਂਦੀ ਸੀ।

*ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ*
*ਪਾਦਸ਼ਾਹਿ ਦੀਨੋ ਦੁਨੀਆ ਆਪ ਸੱਚਾ ਸਾਹਬ ਅਸਤ*

ਪੰਜਾਬੀ ਉਲਥਾ: "ਹਰ ਪਾਸੇ (ਅੰਦਰ ਬਾਹਰ) ਗੁਰੂ ਨਾਨਕ ਦੀ ਹੀ ਵਡਿਆਈ ਹੈ। ਉਹ ਸੱਚਾ ਸਾਹਿਬ ਦੀਨ ਦੁਨੀ ਦਾ ਪਾਤਸ਼ਾਹ ਹੈ।" ਮਗਰੋਂ ਜਾ ਕੇ ਇਸ ਮੋਹਰ ਨੂੰ ਇਉਂ ਬਦਲ ਦਿੱਤਾ ਗਿਆ :

*ਦੇਗੋ ਤੇਗੋ ਫਤਿਹ-ਓ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਪੰਜਾਬੀ ਰੂਪ-ਦੇਗ ਤੇਗ, ਫਤਿਹ ਤੇ ਸੇਵਾ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਦਰੋਂ ਪ੍ਰਾਪਤ ਹੋਈ।"[੭]

ਇਹ ਸਿੱਕੇ ਅਤੇ ਮੋਹਰਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਸਿੱਖ ਰਾਜ ਦੀਆਂ ਨਿਸ਼ਾਨੀਆਂ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਕਦੇ ਵੀ ਆਪਣੇ ਆਪ ਨੂੰ ਬਾਦਸ਼ਾਹ ਜਾਂ ਹਾਕਮ ਨਹੀਂ ਸਮਝਿਆ। ਸਗੋਂ ਉਹ ਲੋਕਾਂ ਦਾ ਇਕ ਸੱਚਾ ਹਮਦਰਦ ਅਤੇ ਦਸਮ ਪਾਤਸ਼ਾਹ ਦਾ ਇਕ ਬਹਾਦਰ ਸਿੱਖ ਬਣ ਕੇ ਉਭਰਿਆ। ਉਸ ਨੇ ਸਭ ਲੋਕਾਂ ਨਾਲ ਨਿਆਂ ਕੀਤਾ। ਸਿੱਕੇ ਅਤੇ ਮੋਹਰਾਂ ਜਾਰੀ ਕਰਨ ਸਮੇਂ ਵੀ ਉਸ ਨੇ ਆਪਣਾ ਨਾਮ ਪਿੱਛੇ ਰੱਖ ਕੇ ਗੁਰੂ ਸਾਹਿਬਾਨ ਦਾ ਨਾਂ ਉੱਚਾ ਕੀਤਾ। ਕਿਸੇ ਵੀ ਇਬਾਰਤ ਵਿਚ ਉਸ ਦੇ ਜਾਂ ਉਸ ਦੀ ਨਿੱਜੀ ਹੈਸੀਅਤ ਬਾਰੇ ਕੋਈ ਪਹਿਚਾਣ ਨਹੀਂ ਹੈ।

ਡਾ. ਗੰਡਾ ਸਿੰਘ ਦੇ ਸ਼ਬਦਾਂ ਵਿਚ "ਮੁਗ਼ਲ ਬਾਦਸ਼ਾਹ ਦੇ ਰਾਜ ਵਿਚ ਸਿੱਕੇ ਅਤੇ ਮੋਹਰਾਂ ਉਨ੍ਹਾਂ ਦੇ ਨਿੱਜੀ ਨਾਵਾਂ ਉੱਤੇ ਚਲਦੇ ਸਨ ਪਰ ਖਾਲਸੇ ਦਾ ਨੇਤਾ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਨਿੱਜ ਨਾਉਂ ਉੱਤੇ ਕੁਝ ਨਹੀਂ ਸੀ ਕਰਦਾ। ਉਹ ਰਾਜ ਦੀ ਪ੍ਰਾਪਤੀ ਸੱਚੇ ਸਾਹਿਬ ਵਾਹਿਗੁਰੂ ਦੀ ਮਿਹਰ ਨਾਲ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਤੋਂ ਪ੍ਰਾਪਤ ਹੋਈ ਕਹਿੰਦਾ ਹੈ ਅਤੇ ਆਪ ਦੇਗ ਅਤੇ ਤੇਗ ਰਾਹੀਂ ਕੇਵਲ ਸੇਵਾਦਾਰ ਹੈ। ਉਸ ਲਈ ਬਖ਼ਸ਼ਿਸ਼ ਗੁਰੂ ਨਾਨਕ ਜੀ ਦੀ ਹੈ, ਫਤਿਹ ਗੁਰੂ ਗੋਬਿੰਦ ਸਿੰਘ ਜੀ ਅਤੇ ਪਾਤਸ਼ਾਹੀ ਅਕਾਲ ਪੁਰਖ ਵਾਹਿਗੁਰੂ ਦੀ। ਇਹ ਸੰਸਾਰ ਦੇ ਇਤਿਹਾਸ ਵਿਚ ਇਕ ਅਦੁੱਤੀ ਮਿਸਾਲ ਹੈ।"[੮]

ਬਾਬਾ ਬੰਦਾ ਸਿੰਘ ਬਹਾਦਰ ਉੱਤਰੀ ਭਾਰਤ ਵਿਚ ਸਦੀਆਂ ਤੋਂ ਲਿਤਾੜੇ ਜਾ ਰਹੇ ਲੋਕਾਂ ਦਾ ਸਹਾਰਾ ਸੀ। ਉਸ ਨੇ ਦੀਨ ਦੁਖੀਆਂ ਦੇ ਦਰਦ ਮਿਟਾਉਣ ਲਈ ਮਹੱਤਵਪੂਰਨ ਰਾਜਨੀਤਿਕ ਤੇ ਸਮਾਜਿਕ ਕਾਰਜ ਕੀਤੇ। ਲੋਕਾਂ ਵਿਚ ਕੌਮੀ ਹਿੱਤਾਂ ਲਈ ਮਰ ਮਿਟਣ ਵਾਸਤੇ ਹਿੰਮਤ ਪੈਦਾ ਕੀਤੀ। ਬਾਬਾ ਬੰਦਾ ਸਿੰਘ ਬਹਾਦਰ ਕਿਸੇ ਵੀ ਧਰਮ ਦਾ ਵਿਰੋਧੀ ਨਹੀਂ ਸੀ। ਉਸ ਦੀ ਸੈਨਾ ਵਿਚ ਜਿਹੜੇ ਹੋਰ ਧਰਮਾਂ ਦੇ ਲੋਕ ਸਨ, ਉਨ੍ਹਾਂ ਲਈ ਕਿਸੇ ਵੀ ਤਰ੍ਹਾਂ ਦੀ ਕੋਈ ਮਨਾਹੀ ਨਹੀਂ ਸੀ। "ਉਸ ਨੇ ਆਪਣੇ ਰਾਜ ਸਮੇਂ ਮਸਜਿਦਾਂ ਅਤੇ ਮਕਬਰਿਆਂ ਨੂੰ ਨਹੀਂ ਢਾਹੁਣ ਦਿੱਤਾ। ਇਹ ਮਕਬਰੇ

ਅਤੇ ਮਸਜਿਦਾਂ ਅੱਜ ਵੀ ਉਸੇ ਹਾਲਤ ਵਿਚ ਕਾਇਮ ਖੜੀਆਂ ਹਨ। ਬਾਬਾ ਬੰਦਾ ਸਿੰਘ ਬਹਾਦਰ ਨੇ ਕੋਈ ਕਬਰ ਵੀ ਨਹੀਂ ਪੁੱਟਣ ਦਿੱਤੀ। ਇਸ ਦੇ ਉਲਟ ਸਗੋਂ ਲੜਾਈ ਵਿਚ ਮਾਰੇ ਗਏ ਮੁਗ਼ਲ ਸਿਪਾਹੀਆਂ ਦਾ ਸਸਕਾਰ ਵੀ ਉਸ ਨੇ ਮੁਸਲਮਾਨਾਂ ਰਾਹੀਂ ਕਰਵਾਇਆ।"[੯] ਮੁਗ਼ਲਾਂ ਵਿਰੁੱਧ ਉਸ ਦੀ ਲੜਾਈ ਧਾਰਮਿਕ ਨਹੀਂ ਸੀ। ਇਹ ਇਕ ਰਾਜਨੀਤਿਕ ਅੰਦੋਲਨ ਸੀ।

ਬਾਬਾ ਬੰਦਾ ਸਿੰਘ ਬਹਾਦਰ ਨੇ ਤਤਕਾਲੀ ਪੰਜਾਬ 'ਤੇ ਆਪਣੀ ਧਾਕ ਜਮਾਈ। ਇਸ ਦੇ ਨਾਲ-ਨਾਲ ਹਰਿਆਣਾ, ਉੱਤਰ ਪ੍ਰਦੇਸ਼, ਹਿਮਾਚਲ ਪ੍ਰਦੇਸ਼, ਜੰਮੂ-ਕਸ਼ਮੀਰ ਅਤੇ ਲਾਹੌਰ ਤਕ ਦੇ ਪ੍ਰਦੇਸ਼ਾਂ ਵਿਚ ਵੀ ਉਸ ਨੇ ਆਪਣਾ ਰਾਜ ਕਾਇਮ ਕੀਤਾ। ਰਾਜ ਪ੍ਰਬੰਧਕ ਦੇ ਨਾਲ-ਨਾਲ ਬਾਬਾ ਬੰਦਾ ਸਿੰਘ ਬਹਾਦਰ ਵਿਚ ਸਮੁੱਚੇ ਜਰਨੈਲ ਆਗੂ ਦੇ ਗੁਣ ਵੀ ਵਿਦਮਾਨ ਸਨ। ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਖਿਆਨ ਨੂੰ ਨਿਭਾਉਂਦਿਆਂ ਬਾਬਾ ਬੰਦਾ ਸਿੰਘ ਬਹਾਦਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਿੱਤੇ ਆਦੇਸ਼ਾਂ ਨੂੰ ਵੀ ਸਿਰ ਮੱਥੇ ਕਬੂਲਿਆ ਅਤੇ ਨਿਭਾਇਆ। 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ' ਦੇ ਆਧਾਰ 'ਤੇ ਬਾਬਾ ਬੰਦਾ ਸਿੰਘ ਬਹਾਦਰ ਨੇ ਮਜ਼ਲੂਮ ਲੋਕਾਂ ਦੀ ਰਾਖੀ ਦੇ ਨਾਲ-ਨਾਲ ਸਾਰਿਆਂ ਨੂੰ ਇਕ ਸਮਾਨ ਨਿਵਾਜਿਆ। ਸਰਬੱਤ ਦੇ ਭਲੇ ਨੂੰ ਸਮਰਪਿਤ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਧਰਮ ਵਿਚ ਕਦੇ ਨਾ ਭੁੱਲਣ ਵਾਲਾ ਯੋਧਾ ਹੈ।

## ਹਵਾਲੇ ਅਤੇ ਟਿੱਪਣੀਆਂ:


*੧. ਡਾ. ਸੁਖਦਿਆਲ ਸਿੰਘ, ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ, ਸਫਾ ੫੩ : ੨੦੦੩*

*੨. ਉਹੀ, ਸਫਾ ੫੪.*

*੩. ਕੁਲਦੀਪ ਭਟਨਾਗਰ, ਬੰਦਾ ਸਿੰਘ ਬਹਾਦਰ, ਸਫਾ ੧੬੮: ੨੦੦੪*

*੪. ਡਾ. ਸੁਖਦਿਆਲ ਸਿੰਘ, ਖਾਲਸਾ ਰਾਜ ਦਾ ਬਾਨੀ ਬੰਦਾ ਸਿੰਘ ਬਹਾਦਰ, ਸਫਾ ੫੫: ੨੦੦੩*

*੫. ਪ੍ਰੋ. ਸੁਰਜੀਤ ਸਿੰਘ ਪੰਛੀ, ਬੰਦਾ ਸਿੰਘ ਬਹਾਦਰ, ਜੀਵਨ, ਸੰਘਰਸ਼ ਤੇ ਪ੍ਰਾਪਤੀਆਂ, ਸਫਾ ੫੪ : ੨੦੦੬*

*੬. ਸ. ਕਿਰਪਾਲ ਸਿੰਘ ਚੰਦਨ, ਬਾਬਾ ਬੰਦਾ ਸਿੰਘ ਬਹਾਦਰ, ਸਿੱਖ ਮਿਸ਼ਨਰੀ ਕਾਲਜ, ਸਫਾ ੧੫.*

*੭. ਉਹੀ, ਸਫਾ ੧੬.*

*੮. ਡਾ. ਗੰਡਾ ਸਿੰਘ, ਬੰਦਾ ਸਿੰਘ ਬਹਾਦਰ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਫਾ : ੧੯੯੦*

*੯. ਡਾ. ਸੁਖਦਿਆਲ ਸਿੰਘ, ਖਾਲਸਾ ਰਾਜ ਦਾ ਬਾਨੀ, ਬੰਦਾ ਸਿੰਘ ਬਹਾਦਰ, ਸਫਾ ੧੧੮, ੨੦੦੩.*

■

# ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਸ਼ਹੀਦ ਸੁਸ਼ੀਲ ਕੌਰ

*-ਸਿਮਰਜੀਤ ਸਿੰਘ**

ਅੱਜਕਲ ਦੇ ਹਿਮਾਚਲ ਪ੍ਰਦੇਸ਼ ਰਾਜ ਦਾ ਸ਼ਹਿਰ ਚੰਬਾ ਜ਼ਿਲ੍ਹੇ ਦਾ ਸਦਰ ਮੁਕਾਮ ਹੈ। ਚੰਬਾ ਸ਼ਹਿਰ ਰਾਵੀ ਦਰਿਆ ਦੇ ਸੱਜੇ ਕੰਢੇ 'ਤੇ ਸਮੁੰਦਰ ਤਲ ਤੋਂ ੯੦੦ ਮੀਟਰ ਦੀ ਉਚਾਈ 'ਤੇ ਹੈ। ਸੰਨ ੧੯੬੬ ਈ: ਤੋਂ ਪਹਿਲਾਂ ਇਹ ਪੰਜਾਬ ਦਾ ਹੀ ਹਿੱਸਾ ਸੀ। ਇਹ ਕੁਦਰਤੀ ਨਜ਼ਾਰਿਆਂ ਨਾਲ ਭਰਪੂਰ ਬਹੁਤ ਹੀ ਮਨਮੋਹਕ ਧਰਤੀ ਹੈ। ਚੰਬਾ ਰਿਆਸਤ ਬਾਰੇ ਤਾਂਬੇ ਦੀਆਂ ਪਲੇਟਾਂ 'ਤੇ ਉਕਰੇ ਇਤਿਹਾਸ ਅਨੁਸਾਰ ਇਸ ਰਿਆਸਤ ਦੀ ਨੀਂਹ ਛੇਵੀਂ ਸਦੀ ਵਿਚ ਸੂਰਜਵੰਸੀ ਰਾਜਪੂਤ ਮਾਰੂਤ ਵੱਲੋਂ ਰੱਖੀ ਗਈ ਸੀ। ਮਾਰੂਤ ਨੇ ਬ੍ਰਹਮਪੁਰਾ ਜਿਸ ਨੂੰ ਅੱਜਕਲ ਬ੍ਰਾਹਮੌਰ ਜਾਂ ਭਰਮੌਰ ਕਿਹਾ ਜਾਂਦਾ ਹੈ, ਸਥਾਪਿਤ ਕੀਤਾ ਸੀ। ਮੇਰੁ ਵਰਮਾ ਨੇ ੬੮੦ ਈ: ਵਿਚ ਰਿਆਸਤ ਚੰਬਾ ਨੂੰ ਆਪਣੇ ਰਾਜ ਵਿਚ ਮਿਲਾ ਲਿਆ। ਚੰਬਾ ਸ਼ਹਿਰ ੯੨੦ ਈ: ਵਿਚ ਸਾਹਿਲ ਵਰਮਾ ਨੇ ਵਸਾਇਆ। ਇਹ ਰਿਆਸਤ ਜ਼ਿਆਦਾਤਰ ਅਜ਼ਾਦ ਹੀ ਰਹੀ ਪਰ ਮੁਗ਼ਲੀਆ ਸਲਤਨਤ ਨੂੰ ਖ਼ਿਰਾਜ ਵੀ ਦਿੰਦੀ ਰਹੀ। ਸੰਨ ੧੬੯੦ ਈ: ਵਿਚ ਚੰਬਾ ਦਾ ਰਾਜਾ ਊਦੇ ਸਿੰਘ ਬਣਿਆ। ਇਹ ਬਹੁਤ ਹੀ ਸਮਝਦਾਰ ਤੇ ਅਮਨਪਸੰਦ ਸੀ। ਇਸ ਦੇ ਪਰਵਾਰ 'ਚੋਂ ਲਗਦੇ ਭਰਾ ਨਾਲ ਇਸ ਦੀ ਬਹੁਤ ਮਿੱਤਰਤਾ ਸੀ। ਉਸ ਦੀ ਅਚਾਨਕ ਮੌਤ ਹੋ ਜਾਣ 'ਤੇ ਉਸ ਦੀ ਪੁੱਤਰੀ ਸੁਸ਼ੀਲ ਨੂੰ ਇਸ ਨੇ ਆਪਣੀ ਪੁੱਤਰੀ ਵਾਂਗ ਪਾਲਿਆ। ਰਾਜਕੁਮਾਰੀ ਸੁਸ਼ੀਲ ਜਦੋਂ ਵਿਆਹੁਣ ਯੋਗ ਹੋਈ ਤਾਂ ਰਾਜਾ ਊਦੇ ਸਿੰਘ ਉਸ ਲਈ ਵਰ ਦੀ ਭਾਲ ਕਰਨ ਲੱਗਾ। ਉਨ੍ਹਾਂ ਦਿਨਾਂ ਵਿਚ ਮੁਗ਼ਲ ਹਾਕਮ ਹਿੰਦੂਆਂ ਦੀਆਂ ਸੁੰਦਰ ਕੁੜੀਆਂ ਨੂੰ ਜਬਰਦਸਤੀ ਚੁੱਕ ਕੇ ਲੈ ਜਾਂਦੇ ਸਨ। ਉਨ੍ਹਾਂ ਨਾਲ ਜਬਰੀ ਨਿਕਾਹ ਕਰ ਕੇ ਇਸਲਾਮ ਧਾਰਨ ਕਰਵਾਉਂਦੇ ਅਤੇ ਆਪਣੇ ਹਰਮਾਂ ਵਿਚ ਰੱਖਦੇ। ਰਾਜਾ ਊਦੇ ਸਿੰਘ ਨੂੰ ਰਾਜਕੁਮਾਰੀ ਸੁਸ਼ੀਲ ਦੇ ਭਵਿੱਖ ਦੀ ਬੜੀ ਚਿੰਤਾ ਰਹਿੰਦੀ ਸੀ। ਉਹ ਅਜਿਹੇ ਵਰ ਦੀ ਭਾਲ ਵਿਚ ਸਨ ਜਿਸ ਦੇ ਨਾਂ ਤੋਂ ਮੁਗ਼ਲ ਭੈਅ ਖਾਂਦੇ ਹੋਣ। ਜਿਸ ਥਾਂ 'ਤੇ ਉਸ ਦੀ ਬੱਚੀ ਦੀ ਇੱਜਤ-ਆਬਰੂ ਨੂੰ ਕੋਈ ਖਤਰਾ ਨਾ ਹੋਵੇ।

ਨੰਦੇੜ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਲੈ ਕੇ ਪੰਜਾਬ ਆਏ ਬਾਬਾ ਬੰਦਾ ਸਿੰਘ ਬਹਾਦਰ ਦੀ ਹਰ ਪਾਸੇ ਜੈ-ਜੈ ਕਾਰ ਹੋ ਰਹੀ ਸੀ। ਉਸ ਨੇ ਜ਼ਾਲਮ ਹਕੂਮਤ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ ਸਨ। ਸਰਹਿੰਦ ਦੀ ਫਤਿਹ ਤੋਂ ਬਾਅਦ ਇਕ ਤਰ੍ਹਾਂ ਨਾਲ ਪੰਜਾਬ ਵਿਚ ਸਿੱਖਾਂ ਦਾ ਰਾਜ ਹੀ ਹੋ ਗਿਆ ਸੀ। ਬਾਦਸ਼ਾਹ ਬਹਾਦਰ ਸ਼ਾਹ

*ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।

ਨੂੰ ਵੀ ਇਹ ਖਬਰਾਂ ਪੁੱਜ ਰਹੀਆਂ ਸਨ। ਬਹਾਦਰ ਸ਼ਾਹ ਨੇ ਬਹੁਤ ਵੱਡੀ ਸੈਨਾ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਢੌਰੇ ਪਾਸ ਲੋਹਗੜ੍ਹ ਦੇ ਕਿਲ੍ਹੇ ਵਿਚ ਘੇਰ ਲਿਆ। ਘਮਾਸਾਨ ਦਾ ਯੁੱਧ ਹੋਇਆ। ਸਿੱਖਾਂ ਦੀ ਗਿਣਤੀ ਦੀ ਫੌਜ ਨੇ ਲੱਖਾਂ ਦੀ ਗਿਣਤੀ ਦੀ ਫੌਜ ਦਾ ਡੱਟ ਕੇ ਮੁਕਾਬਲਾ ਕੀਤਾ। ਰਾਤ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੇ ਇਕ ਬਹਾਦਰ ਸਿੱਖ ਬਖਸ਼ੀ ਗੁਲਾਬ ਸਿੰਘ ਨੂੰ ਆਪਣੀ ਪੌਸ਼ਾਕ ਪਹਿਨਾ ਦਿੱਤੀ। ੧੦-੧੨ ਹੋਰ ਸਿੰਘਾਂ ਨੂੰ ਕਿਲ੍ਹੇ ਵਿਚ ਛੱਡ ਕੇ ਬਾਕੀ ਦੇ ਸਿੰਘਾਂ ਨਾਲ ਰਾਤ ਨੂੰ ਇਕ ਵਾਰ ਜਬਰਦਸਤ ਧਮਾਕਾ ਕਰ ਕੇ ਵੈਰੀ ਦੀ ਕਮਜ਼ੋਰ ਬਾਹੀ ਤੋੜ ਕੇ ਨਾਹਨ ਦੀਆਂ ਪਹਾੜੀਆਂ ਵੱਲ ਨੂੰ ਨਿਕਲ ਗਿਆ। ਡਾ. ਗੰਡਾ ਸਿੰਘ ਲਿਖਦੇ ਹਨ ਕਿ, ਉਸ ਨੇ ਛੇਤੀ ਹੀ ਹੁਕਮਨਾਮੇ ਜਾਰੀ ਕਰ ਕੇ ਸਿੱਖਾਂ ਨੂੰ ਕੀਰਤਪੁਰ ਸਾਹਿਬ ਪੁੱਜਣ ਲਈ ਕਿਹਾ।

ਮੈਲਕਮ ਲਿਖਦਾ ਹੈ ਕਿ, ਜੇਕਰ ਬਹਾਦਰ ਸ਼ਾਹ ਉੱਤਰੀ ਭਾਰਤ ਵਿਚ ਨਾ ਆਉਂਦਾ ਤਾਂ ਸੰਭਵ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਸਾਰੇ ਭਾਰਤ ਉੱਤੇ ਅਧਿਕਾਰ ਜਮਾ ਲੈਂਦੀ।

ਇੱਥੋਂ ਨਿਕਲ ਕੇ ਬਾਬਾ ਬੰਦਾ ਸਿੰਘ ਬਹਾਦਰ ਪਹਾੜੀ ਰਸਤਿਆਂ ਰਾਹੀਂ ਰੋਪੜ ਨੇੜੇ ਪੁੱਜ ਗਿਆ। ਰੋਪੜ ਦੀ ਸਥਿਤੀ ਜੰਗੀ ਨੁਕਤਾ-ਨਿਗਾਹ ਤੋਂ ਬੜੀ ਢੁਕਵੀਂ ਸੀ। ਇਸ ਦੇ ਉੱਤਰ ਵੱਲ ਹਿਮਾਚਲ ਪ੍ਰਦੇਸ਼ ਦੀਆਂ ਪਹਾੜੀਆਂ, ਪੂਰਬ ਵੱਲ ਹਰਿਆਣਾ ਦਾ ਅੰਬਾਲਾ ਖੇਤਰ, ਦੱਖਣ ਵੱਲ ਪਟਿਆਲਾ ਤੇ ਲੁਧਿਆਣਾ ਦਾ ਮੈਦਾਨੀ ਇਲਾਕਾ ਅਤੇ ਪੱਛਮ ਵੱਲ ਹੁਸ਼ਿਆਰਪੁਰ ਤੇ ਊਨੇ ਦਾ ਨੀਮ ਪਹਾੜੀ ਖੇਤਰ ਲੱਗਦਾ ਹੈ। ਇਸ ਖੇਤਰ ਵਿਚ ਕਈ ਦਰਿਆ ਅਤੇ ਨਾਲੇ ਚੱਲਦੇ ਹਨ, ਜੋ ਉਸ ਸਮੇਂ ਪਾਣੀ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਫੌਜੀ ਨੁਕਤਾ-ਨਿਗਾਹ ਤੋਂ ਪਸ਼ੂਆਂ ਅਤੇ ਸੈਨਿਕਾਂ ਲਈ ਬਹੁਤ ਲਾਹੇਵੰਦ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਸਥਾਨ ਨੂੰ ਆਪਣੀ ਸ਼ਕਤੀ ਇਕੱਠੀ ਕਰਨ ਲਈ ਚੁਣਿਆ। ਇੱਥੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਇਕੱਠੇ ਹੋਣ ਲਈ ਹੁਕਮਨਾਮੇ ਭੇਜੇ। ਇੱਥੇ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਸ਼ਿਵਾਲਕ ਦੀਆਂ ਪਹਾੜੀਆਂ ਨੂੰ ਖੋਦ-ਖੋਦ ਕੇ ਗੁਫਾਵਾਂ* ਤਿਆਰ ਕੀਤੀਆਂ।

ਇਸ ਜਗ੍ਹਾ ਦਾ ਨਾਂ ਜਿੰਮਕਹਿਰ ਹੋਣ ਬਾਰੇ ਰਵਾਇਤ ਹੈ। ਅੱਜਕਲ੍ਹ ਜਿੰਮਕਹਿਰ ਨਾਂ ਦੇ ਪਿੰਡ ਬਾਰੇ ਕੋਈ ਸੂਚਨਾ ਪ੍ਰਾਪਤ ਨਹੀਂ ਹੁੰਦੀ। ਬਾਬਾ ਬੰਦਾ ਸਿੰਘ ਬਹਾਦਰ ਦੇ

---

*ਪਿੰਡ ਆਸਰੋ ਅਤੇ ਗੈਲ ਮਾਜਰਾ ਵਿਚ ਅੱਜ ਵੀ ਕੁਝ ਗੁਫਾਵਾਂ ਦੇਖੀਆਂ ਜਾ ਸਕਦੀਆਂ ਹਨ। ਤਕਰੀਬਨ ਫਰਲਾਂਗ ਕੁ ਲੰਬੀ ਇਕ ਗੁਫਾ ਜੋ ਚੜ੍ਹਦੇ ਤੋਂ ਲਹਿੰਦੇ, ਪਹਾੜੀ ਦੇ ਉੱਪਰਲੇ ਹਿੱਸੇ ਵਿਚ ਬਣੀ ਹੋਈ ਹੈ, ਇਸ ਗੁਫਾ ਦੇ ਦੋਵੀਂ ਪਾਸੀਂ ਦਰਵਾਜ਼ੇ ਬਣੇ ਹੋਏ ਹਨ। ਇਹ ਦਰਵਾਜ਼ੇ ਦੁਸ਼ਮਣ ਦੀਆਂ ਗਤੀਵਿਧੀਆਂ 'ਤੇ ਨਜ਼ਰ ਰੱਖਣ ਵਿਚ ਸਹਾਈ ਹੁੰਦੇ ਸਨ। ਲੱਗਭਗ ਇਨ੍ਹਾਂ ਸਾਰੀਆਂ ਗੁਫਾਵਾਂ ਦੇ ਪ੍ਰਵੇਸ਼-ਦੁਆਰ ਹਰਿਆਵਲ ਨਾਲ ਢੱਕੇ ਹੋਣ ਕਾਰਨ ਦੁਸ਼ਮਣ ਨੂੰ ਇਨ੍ਹਾਂ ਥਾਵਾਂ ਦਾ ਸੌਖਿਆਂ ਪਤਾ ਨਹੀਂ ਸੀ ਲੱਗਦਾ। ਇਨ੍ਹਾਂ ਗੁਫਾਵਾਂ ਦੀ ਖ਼ੂਬੀ ਇਹ ਹੈ ਕਿ ਇਹ ਗਰਮੀਆਂ ਵਿਚ ਠੰਡੀਆਂ ਅਤੇ ਸਰਦੀਆਂ ਵਿਚ ਨਿੱਘੀਆਂ ਰਹਿੰਦੀਆਂ ਹਨ। ਪਹਾੜੀ ਦੇ ਹੇਠਲੇ ਹਿੱਸੇ ਵਿਚ ਬਣੀ ਇਕ ਹੋਰ ਗੁਫਾ ਵਿਚ ਬਣਿਆ ਇਕ ਕਮਰਾ ਮਨੁੱਖੀ ਮਿਹਨਤ ਦੀ ਕਮਾਲ ਦਾ ਨਮੂਨਾ ਹੈ। ਪਰ ਇਨ੍ਹਾਂ ਗੁਫਾਵਾਂ ਦੀ ਹਾਲਤ ਬਹੁਤ ਖਸਤਾ ਹੋ ਚੁੱਕੀ ਹੈ।*

ਇਸ ਟਿਕਾਣੇ ਦਾ ਪਤਾ ਲੱਗਣ 'ਤੇ ਬਹਾਦਰ ਸ਼ਾਹ ਨੇ ਇੱਥੇ ਚੜ੍ਹਾਈ ਕਰ ਦਿੱਤੀ ਸੀ। ਭਾਰੀ ਯੁੱਧ ਹੋਣ ਕਾਰਨ ਇਹ ਪਿੰਡ ਪੂਰੀ ਤਰ੍ਹਾਂ ਤਬਾਹ ਹੋ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਦੇ ਅਨੇਕਾਂ ਸਿਪਾਹੀ ਸ਼ਹੀਦ ਹੋ ਗਏ ਸਨ। ਇਨ੍ਹਾਂ ਸ਼ਹੀਦਾਂ ਦੀਆਂ ਪਤਨੀਆਂ ਵੀ ਜ਼ਾਲਮਾਂ ਦਾ ਮੁਕਾਬਲਾ ਕਰਦੀਆਂ ਸ਼ਹੀਦ ਹੋ ਗਈਆਂ। ਇਨ੍ਹਾਂ ਦਾ ਅੰਤਮ ਸਸਕਾਰ ਵੀ ਇਕੱਠਿਆ ਦਾ ਹੀ ਕਰ ਦਿੱਤਾ ਗਿਆ ਸੀ। ਰਾਜਪੂਤਾਂ ਦੇ ਰਿਵਾਜ ਅਨੁਸਾਰ ਇਨ੍ਹਾਂ ਇਸਤਰੀਆਂ ਨੂੰ ਆਪਣੇ ਪਤੀਆਂ ਨਾਲ ਸ਼ਹੀਦ ਹੋਣ ਕਰ ਕੇ ਇੱਕੋ ਚਿਤਾ ਵਿਚ ਸਸਕਾਰੇ ਜਾਣ ਕਰ ਕੇ ਸਤੀਆਂ ਕਹਿ ਕੇ ਸਤਿਕਾਰਿਆ ਜਾਂਦਾ ਆ ਰਿਹਾ ਹੈ। ਅੱਜਕਲ੍ਹ ਉਸ ਇਲਾਕੇ ਵਿਚ ਉਨ੍ਹਾਂ ਸਤੀਆਂ ਦੀਆਂ ਬਹੁਤ ਸਾਰੀਆਂ ਯਾਦਾਂ ਬਣੀਆਂ ਹੋਈਆਂ ਹਨ, ਜਿਨ੍ਹਾਂ ਦਾ ਇਲਾਕੇ ਦੇ ਲੋਕ ਬਹੁਤ ਸਤਿਕਾਰ ਕਰਦੇ ਹਨ।

ਬਹੁਤ ਸਾਰੇ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਨੂੰ ਇੱਥੇ ਆ ਕੇ ਮਿਲਣ ਲੱਗੇ। ਬਾਬਾ ਬੰਦਾ ਸਿੰਘ ਬਹਾਦਰ ਨੇ ਪਹਾੜੀ ਰਾਜਿਆਂ ਕੋਲੋਂ ਈਨ ਮਨਵਾਉਣੀ ਸ਼ੁਰੂ ਕਰ ਦਿੱਤੀ। ਇਹ ਰਾਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਘੇਰਾ ਪਾਉਣ ਸਮੇਂ ਸ਼ਾਮਿਲ ਸਨ। ਜਦੋਂ ਕਹਿਲੂਰ ਦੇ ਰਾਜੇ ਭੀਮ ਚੰਦ ਨੇ ਈਨ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਕਹਿਲੂਰ 'ਤੇ ਚੜ੍ਹਾਈ ਕਰ ਦਿੱਤੀ ਅਤੇ ਰਾਜਾ ਹਾਰ ਗਿਆ। ਸਿੱਖਾਂ ਨੇ ਬਿਲਾਸਪੁਰ ਸ਼ਹਿਰ 'ਤੇ ਕਬਜ਼ਾ ਕਰ ਲਿਆ। ਡਾ. ਗੰਡਾ ਸਿੰਘ ਲਿਖਦੇ ਹਨ ਕਿ ਇਸ ਤੋਂ ਬਾਅਦ ਬਹੁਤ ਸਾਰੇ ਪਹਾੜੀ ਰਾਜਿਆਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਈਨ ਮੰਨ ਲਈ। ਚੰਬੇ ਦੇ ਰਾਜਾ ਉਦੇ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਰਾਜਕੁਮਾਰੀ ਸੁਸ਼ੀਲ ਲਈ ਯੋਗ ਵਰ ਸਮਝ ਕੇ ਰਿਸ਼ਤੇ ਦੀ ਪੇਸ਼ਕਸ਼ ਕੀਤੀ। ਬਾਬਾ ਬੰਦਾ ਸਿੰਘ ਬਹਾਦਰ ਨੇ ਸਿੰਘਾਂ ਨਾਲ ਵਿਚਾਰ ਕਰ ਕੇ ਰਾਜਕੁਮਾਰੀ ਸੁਸ਼ੀਲ ਕੌਰ ਨਾਲ ਵਿਆਹ ਕਰਵਾ ਲਿਆ। ਦਿੱਲੀ ਦੇ ਦਰਬਾਰ ਵਿਚ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਚਰਚਾ ਹੋਣ ਲੱਗੀ ਕਿ ਇਹ ਤਾਂ ਪਹਿਲਾਂ ਇਕੱਲਾ ਹੀ ਮਾਣ ਨਹੀਂ ਸੀ ਹੁਣ ਤਾਂ ਪਹਾੜੀ ਰਾਜਿਆਂ ਨਾਲ ਰਿਸ਼ਤੇਦਾਰੀ ਕਾਰਨ ਉਸ ਦੀ ਤਾਕਤ ਹੋਰ ਵੀ ਵਧ ਗਈ ਹੈ।

ਬਾਬਾ ਬੰਦਾ ਸਿੰਘ ਬਹਾਦਰ ਪਠਾਨਕੋਟ ਦੇ ਰਸਤੇ ਅੱਗੇ ਵਧਣ ਲੱਗਾ। ਇੱਥੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਰਾਜਪੁਰ ਅਤੇ ਬਹਿਰਾਮਪੁਰ ਵੱਲ ਚਾਲੇ ਪਾ ਦਿੱਤੇ। ਬਹਾਦਰ ਸ਼ਾਹ ਨੇ ਰੁਸਤਮ ਦਿਲਖਾਨ ਨੂੰ ਟਾਕਰੇ ਲਈ ਭੇਜਿਆ। ਸਿੱਖਾਂ ਨੇ ਸ਼ਾਹੀ ਫੌਜ ਦਾ ਬਹੁਤ ਨੁਕਸਾਨ ਕੀਤਾ। ਸਿੱਖਾਂ ਨੇ ਸਾਰਾ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ। ਪਸਰੂਰ ਕੋਲ ਸ਼ਾਹੀ ਫ਼ੌਜਾਂ ਨੇ ਸਿੱਖਾਂ ਦਾ ਬਹੁਤ ਨੁਕਸਾਨ ਕੀਤਾ ਤੇ ਸਿੱਖ ਜੰਮੂ ਵੱਲ ਨੂੰ ਚਲੇ ਗਏ। ਪਿੰਡ ਦੇ ਗਰੀਬ ਲੋਕਾਂ 'ਤੇ ਸ਼ਾਹੀ ਫੌਜਾਂ ਨੇ ਇੰਨਾ ਕਹਿਰ ਕੀਤਾ ਕਿ ਅਣਗਿਣਤ ਲੋਕਾਂ ਨੂੰ ਗ਼ੁਲਾਮ ਬਣਾ ਕੇ ਲਾਹੌਰ ਦੀ ਘੋੜਾ ਮੰਡੀ ਵਿਚ ਪਸ਼ੂਆਂ ਵਾਂਗ ਵੇਚ ਦਿੱਤਾ।

ਸੰਨ ੧੭੧੩ ਈ: ਤੋਂ ਲੈ ਕੇ ਸੰਨ ੧੭੧੫ ਈ: ਤਕ ਦਾ ਸਮਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਜੰਮੂ ਲਾਗੇ ਚਨਾਬ ਦੇ ਕੰਢੇ ਰਿਆਸੀ ਪਿੰਡ ਵਿਚ ਗੁਜ਼ਾਰਿਆ। ਇੱਥੇ ਰਾਜਕੁਮਾਰੀ ਸੁਸ਼ੀਲ ਕੌਰ ਦੀ ਕੁੱਖੋਂ ਪੁੱਤਰ ਅਜੈ ਸਿੰਘ ਨੇ ਜਨਮ ਲਿਆ। ਇੱਥੇ ਰਹਿੰਦੇ

ਹੀ ਭਾਈ ਸ਼ਿਵ ਰਾਮ (ਕਪੂਰ) ਨੇ ਆਪਣੀ ਸਪੁੱਤਰੀ ਬੀਬੀ ਸਾਹਿਬ ਕੌਰ* ਦੀ ਸ਼ਾਦੀ ਬਾਬਾ ਬੰਦਾ ਸਿੰਘ ਬਹਾਦਰ ਨਾਲ ਕੀਤੀ। ੧੮ ਫਰਵਰੀ, ੧੭੧੨ ਈ: ਨੂੰ ਬਹਾਦਰ ਸ਼ਾਹ ਦੀ ਮੌਤ ਹੋ ਗਈ ਅਤੇ ਦਿੱਲੀ ਦੇ ਤਖਤ ਬਾਰੇ ਝਗੜਾ ਪੈ ਗਿਆ। ਬਾਬਾ ਬੰਦਾ ਸਿੰਘ ਬਹਾਦਰ ਵਾਸਤੇ ਇਹ ਸੁਨਹਿਰੀ ਮੌਕਾ ਸੀ, ਉਹ ਮੁੜ ਪਹਾੜੀਆਂ ਵਿੱਚੋਂ ਨਿਕਲ ਕੇ ਸਢੌਰੇ ਉੱਤੇ ਕਾਬਜ਼ ਹੋ ਗਿਆ। ਸਿੱਖ ਫੇਰ ਤੋਂ ਖਾਲਸਾਈ ਝੰਡੇ ਥੱਲੇ ਇਕੱਠੇ ਹੋਣੇ ਸ਼ੁਰੂ ਹੋ ਗਏ। ਜ਼ਾਲਮਾਂ ਦਾ ਮੁਕਾਬਲਾ ਕਰਨ ਲਈ ਬਾਬਾ ਬੰਦਾ ਸਿੰਘ ਬਹਾਦਰ ਸਿੰਘਾਂ ਨੂੰ ਨਾਲ ਲੈ ਕੇ ਚੱਲ ਪਏ। ਇਸ ਸਮੇਂ ਰਾਜਕੁਮਾਰੀ ਸੁਸ਼ੀਲ ਕੌਰ ਅਤੇ ਅਜੈ ਸਿੰਘ ਵੀ ਇਨ੍ਹਾਂ ਦੇ ਨਾਲ ਚੱਲ ਪਏ। ਬੀਬੀ ਸਾਹਿਬ ਕੌਰ ਮਾਂ ਬਣਨ ਵਾਲੀ ਸੀ। ਉਨ੍ਹਾਂ ਨੂੰ ਇੱਥੇ ਹੀ ਭਰੋਸੇਯੋਗ ਸਿੱਖਾਂ ਦੀ ਦੇਖ-ਰੇਖ ਹੇਠ ਛੱਡ ਦਿੱਤਾ ਗਿਆ।

ਮਾਰਚ ੧੭੧੫ ਈ: ਵਿਚ ਬਟਾਲੇ ਅਤੇ ਕਲਾਨੌਰ ’ਤੇ ਕਬਜ਼ਾ ਕੀਤਾ। ਦਿੱਲੀ ਦੇ ਤਖਤ ਦਾ ਮੁਗ਼ਲ ਬਾਦਸ਼ਾਹ ਫਰੁੱਖ਼ਸੀਅਰ ਸੀ ਅਤੇ ਪੰਜਾਬ ਵਿਚ ਅਬਦੁੱਸਮਦ ਖਾਨ ਸੂਬੇਦਾਰ ਸੀ। ਇਨ੍ਹਾਂ ਦਿਨਾਂ ਵਿਚ ਜ਼ਕਰੀਆ ਖਾਨ ਜੰਮੂ ਅਤੇ ਪਹਾੜੀ ਇਲਾਕਿਆਂ ਵਿਚ ਰਹਿ ਰਿਹਾ ਸੀ, ਜਿਸ ਵੱਲੋਂ ਸਿੱਖ ਕੌਮ ’ਤੇ ਭਾਰੀ ਤਸ਼ੱਦਦ ਕੀਤਾ ਜਾ ਰਿਹਾ ਸੀ। ਆਮ ਹਲਕਿਆਂ ਵਿਚ ਫ਼ੌਜਦਾਰਾਂ ਨੂੰ ਖੁੱਲ੍ਹੇਆਮ ਜ਼ੁਲਮ ਕਰਨ ਦੇ ਅਖਤਿਆਰ ਦਿੱਤੇ ਹੋਏ ਸਨ। ਕਲਾਨੌਰ ਵਿਚ ਫ਼ੌਜਦਾਰ ਸਹਿਰਾਬ ਖਾਨ ਸੀ, ਸੰਤੋਖ ਰਾਏ ਕਾਨੂੰਗੋ ਅਤੇ ਉਨ੍ਹਾਂ ਦਾ ਭਰਾ ਅਨੋਖ ਰਾਏ ਸਨ। ਇਨ੍ਹਾਂ ਨੇ ਕਲਾਨੌਰ ਦੇ ਆਸ-ਪਾਸ ਦੇ ਪਿੰਡਾਂ ਵਿਚ ਭਾਰੀ ਤਸ਼ੱਦਦ ਕਰਨਾ ਸ਼ੁਰੂ ਕਰ ਦਿੱਤਾ ਸੀ। ਇਲਾਕੇ ਦੇ ਲੋਕਾਂ ਨੇ ਦੁਖੀ ਹੋ ਕੇ ਬਾਬਾ ਬੰਦਾ ਸਿੰਘ ਬਹਾਦਰ ਪਾਸ ਫਰਿਆਦ ਕੀਤੀ। ਲੋਕਾਂ ਦੀ ਫਰਿਆਦ ਸੁਣ ਕੇ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਾਥੀਆਂ ਸਮੇਤ ਅਰਦਾਸਾ ਸੋਧ ਕੇ ਜੰਮੂ ਵੱਲੋਂ ਹੁੰਦੇ ਹੋਏ ਕਲਾਨੌਰ ਪਹੁੰਚੇ। ਬਾਬਾ ਜੀ ਨੇ ਸਹਿਰਾਬ ਖਾਨ ਫ਼ੌਜਦਾਰ ਨੂੰ ਆਪਣਾ ਰਵੱਈਆ ਬਦਲਣ ਲਈ ਸੁਨੇਹਾ ਭੇਜਿਆ। ਉਸ ਨੇ ਕੋਈ ਪਰਵਾਹ ਨਾ ਕਰਦਿਆਂ ਹੋਇਆਂ ਅੱਗੋਂ ਜਵਾਬ ਦਿੱਤਾ ਕਿ ਸਰਹਿੰਦ ਦੀਆਂ ਜਿੱਤਾਂ ਦਾ ਮਾਣ ਨਾ ਕਰੋ, ਅਸੀਂ ਕਲਾਨੌਰ ਦੇ ਹਾਕਮ ਹਿੰਦੂ ਮੁਸਲਮਾਨ ਇਕਮੁੱਠ ਹਾਂ, ਅਸੀਂ ਤੇਰਾ ਖੁਰਾ-ਖੋਜ ਮਿਟਾ ਦਿਆਂਗੇ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਅਹੰਕਾਰ ਭਰੇ ਉੱਤਰ ਨੂੰ ਸੁਣਿਆ ਅਤੇ ਸਿੰਘਾਂ ਸਮੇਤ ਉਸ ਨੂੰ ਸੋਧਣ ਲਈ ਚੜ੍ਹਾਈ ਕਰ ਦਿੱਤੀ। ਕਲਾਨੌਰ ਵਿਚ ਬਾਬਾ ਜੀ ਦੀ ਯਾਦ ਵਿਚ ਅੱਜਕਲ੍ਹ ਇਕ ਸੁੰਦਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

ਬਾਬਾ ਬੰਦਾ ਸਿੰਘ ਜੀ ਬਹਾਦਰ ਜਦੋਂ ਚੰਬੇ ਤੋਂ ਹੁੰਦੇ ਹੋਏ ਗੁਰਦਾਸ ਨੰਗਲ ਜਾ ਰਹੇ

---

** ਬੀਬੀ ਸਾਹਿਬ ਕੌਰ ਸਿੱਖ ਕੌਮ ਦੇ ਮਹਾਨ ਸ਼ਹੀਦ ਭਾਈ ਹਕੀਕਤ ਸਿੰਘ (ਰਾਏ) ਦੀ ਭੂਆ ਸੀ। ਮਹਾਨ ਸਿੱਖ ਭਾਈ ਘਨੱਈਆ ਜੀ ਦੇ ਪੁੱਤਰ ਭਾਈ ਲੱਛੀ ਰਾਮ ਸਿੰਘ ਦੇ ਘਰ ਦੋ ਪੁੱਤਰੀਆਂ ਬੀਬੀ ਕੌਰਾਂ ਤੇ ਬੀਬੀ ਗੌਰਾਂ ਪੈਦਾ ਹੋਈਆਂ। ਇਨ੍ਹਾਂ ਦੋਵਾਂ ਭੈਣਾਂ ਦਾ ਵਿਆਹ ਇਕ ਸਿੱਖ ਭਾਈ ਨੰਦ ਰਾਮ ਦੇ ਪੁੱਤਰਾਂ ਭਾਈ ਬਾਘ ਮੱਲ ਤੇ ਭਾਈ ਭਾਗ ਮੱਲ ਨਾਲ ਹੋਇਆ। ਇਨ੍ਹਾਂ ਦੋਵੇਂ ਭਰਾਵਾਂ ਦੀ ਇਕ ਪਿਆਰੀ ਭੈਣ ਸੀ ਭਾਗਵੰਤੀ। ਭਾਗਵੰਤੀ ਦੀ ਸ਼ਾਦੀ ਭਾਈ ਸ਼ਿਵ ਰਾਮ ਕਪੂਰ ਨਾਲ ਹੋਈ। ਇਨ੍ਹਾਂ ਦੇ ਘਰ ਪੁੱਤਰੀ ਸਾਹਿਬ ਕੌਰ ਅਤੇ ਪੁੱਤਰ ਸਾਹਿਬ ਸਿੰਘ ਦਾ ਜਨਮ ਹੋਇਆ। ਭਾਈ ਬਾਘ ਮੱਲ ਦਾ ਪੁੱਤਰ ਭਾਈ ਹਕੀਕਤ ਸਿੰਘ ਸ਼ਹੀਦ ਸੀ।*

ਸਨ ਤਾਂ ਧਾਰਕਲਾਂ ਤਹਿਸੀਲ ਦੇ ਇਲਾਕੇ ਵੱਲ ਠਹਿਰੇ, ਜਿੱਥੇ ਅੱਜਕਲ੍ਹ ਗੁਰਦੁਆਰਾ ਸਾਹਿਬ ਪ੍ਰਤਾਪਗੜ੍ਹ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਵਿਖੇ ਲਿਖਤ ਦਰਜ ਹੈ। ਜੋ ਇਸ ਤਰ੍ਹਾਂ ਹੈ:

"ਸ੍ਰੀ ਗੁਰਦੁਆਰਾ ਪ੍ਰਤਾਪਗੜ੍ਹ ਸਾਹਿਬ ਸੰਖੇਪ ਇਤਿਹਾਸ ਇਹ ਉਹ ਅਸਥਾਨ ਹੈ, ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੇ ਚੰਬੇ ਨੂੰ ਜਾਂਦੇ ਹੋਏ ਵਿਸ਼ਰਾਮ ਅਤੇ ਬੰਦਗੀ ਕੀਤੀ ਸੀ। ਇਸ ਅਸਥਾਨ ਤੋਂ ਮੈਦਾਨ ਅਤੇ ਪਹਾੜਾਂ ਵੱਲ ਦੇ ਸਾਰੇ ਰਾਹ ਸਮੇਤ ਨੂਰਪੁਰ ਅਤੇ ਜ਼ਿਲ੍ਹੇ ਦੀਆਂ ਰਾਜਸੀ ਸਰਗਰਮੀਆਂ 'ਤੇ ਨਿਗ੍ਹਾ ਰੱਖੀ ਜਾ ਸਕਦੀ ਹੈ। ਖਾਲਸਾ ਰਾਜ ਦੇ ਨਾਮਵਰ ਜਰਨੈਲ ਸ. ਜੋਰਾਵਰ ਸਿੰਘ ਨੇ ਤਿੱਬਤ ਅਤੇ ਏਸ਼ੀਆ ਦੇ ਇਲਾਕਿਆਂ ਨੂੰ ਖਾਲਸਾ ਰਾਜ ਵਿਚ ਸਥਾਪਿਤ ਕੀਤਾ। ਸਿਰਫ ਪਹਿਲੀ ਅਤੇ ਆਖਰੀ ਵਾਰ ਹਿੰਦੁਸਤਾਨ ਦੇ ਕਿਸੇ ਜਰਨੈਲ ਨੇ ਭੂਗੋਲਿਕ ਅਤੇ ਰਾਜਸੀ ਹੱਦਾਂ ਵਧਾਈਆਂ। ਪ੍ਰਤਾਪੀ ਜਿੱਤਾਂ ਦੇ ਸਦਕੇ ਇਸ ਅਸਥਾਨ ਦਾ ਨਾਂ ਗੁਰਦੁਆਰਾ ਸਾਹਿਬ ਪ੍ਰਤਾਪਗੜ੍ਹ ਪੈ ਗਿਆ ਹੈ।"

ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਬਾਬਾ ਬੰਦਾ ਸਿੰਘ ਬਹਾਦਰ ਅਤੇ ਹੋਰ ਸੈਨਿਕ ਮੁ਼ਗਲਾਂ ਦੇ ਘੇਰੇ ਵਿਚ ਆ ਗਏ। ਸੰਨ ੧੭੧੫ ਈ: ਨੂੰ ਜਦੋਂ ਬਾਦਸ਼ਾਹ ਫਰੁੱਖਸੀਅਰ ਨੂੰ ਬਾਬਾ ਬੰਦਾ ਸਿੰਘ ਬਹਾਦਰ ਬਾਰੇ ਖ਼ਬਰ ਪੁੱਜੀ ਤਾਂ ਬਾਦਸ਼ਾਹ ਨੇ ਲਾਹੌਰ ਦੇ ਸੂਬੇਦਾਰ ਅਬਦੁੱਸਮਦ ਖਾਨ ਅਤੇ ਕੁਮਰਦੀਨ ਖਾਨ ਨੂੰ ੨੪੦੦੦ ਫੌਜ ਦੇ ਕੇ ਸਿੰਘਾਂ 'ਤੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ। ਇਸ ਵਿਚ ਅੱਧੇ ਘੋੜਸਵਾਰ, ਅੱਧੇ ਪਿਆਦੇ ਅਤੇ ਤੋਪਖਾਨਾ ਵੀ ਸ਼ਾਮਲ ਸੀ। ਮੁ਼ਗਲ ਫ਼ੌਜ ਨੇ ਗੁਰਦਾਸ ਨੰਗਲ ਦੇ ਇਕ ਟਿੱਬੇ 'ਤੇ ਕੱਚੀ ਗੜ੍ਹੀ ਨੂੰ ਆਣ ਘੇਰਿਆ। ਸਿੰਘਾਂ ਨੇ ਸ਼ਾਹੀ ਫ਼ੌਜ ਦਾ ਆਉਣਾ ਸੁਣ ਕੇ ਗੁਰਦਾਸ ਨੰਗਲ ਦੀ ਇਸ ਗੜ੍ਹੀ ਦੇ ਇਕ ਟਿੱਬੇ ਦੁਆਲੇ ਖਾਈ ਪੁੱਟ ਕੇ ਉਸ ਵਿਚ ਸ਼ਾਹੀ ਨਹਿਰ ਨੂੰ ਟੱਕ ਲਗਾ ਕੇ ਪਾਣੀ ਭਰ ਦਿੱਤਾ। ਇਸ ਤਰ੍ਹਾਂ ਕਰਨ ਨਾਲ ਬਾਹਰੋਂ ਕਿਸੇ ਵੀ ਆਦਮੀ ਜਾਂ ਘੋੜੇ ਦਾ ਆਉਣਾ ਮੁਸ਼ਕਿਲ ਹੋ ਗਿਆ। ਦਲੇਰ ਖਾਨ ਨੇ ਆ ਕੇ ਕਿਲ੍ਹੇ ਦਾ ਘੇਰਾ ਬਹੁਤ ਜ਼ਿਆਦਾ ਸਖ਼ਤ ਕਰ ਦਿੱਤਾ। ਜਿਹੜੇ ਸਿੰਘ ਪਿੰਡ ਵਿਚ ਦਾਣਾ-ਪੱਠਾ ਲੈਣ ਗਏ ਹੋਏ ਸਨ, ਉਹ ਸ਼ਾਹੀ ਸੈਨਾ ਦੇ ਕਾਬੂ ਆ ਗਏ ਅਤੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਕਿਲ੍ਹੇ ਅੰਦਰ ਘਾਹ ਦਾ ਇਕ ਤਿਣਕਾ ਤੇ ਅੰਨ ਦਾ ਇਕ ਦਾਣਾ ਵੀ ਨਹੀਂ ਸੀ ਜਾਣ ਦਿੱਤਾ ਗਿਆ। ਮੁੱਠੀ-ਭਰ ਸਿੰਘਾਂ ਨੇ ਜ਼ਾਲਮਾਂ ਦਾ ਡੱਟ ਕੇ ਮੁਕਾਬਲਾ ਕੀਤਾ। ਦੁਸ਼ਮਣਾਂ ਅੰਦਰ ਸਿੱਖਾਂ ਦਾ ਇੰਨਾ ਜ਼ਿਆਦਾ ਭੈਅ ਬੈਠ ਚੁੱਕਾ ਸੀ ਕਿ ਉਹ ਅੱਲ੍ਹਾ ਪਾਸ ਇਹ ਦੁਆਵਾਂ ਕਰਦੇ ਸਨ ਕਿ ਕਾਸ਼, ਬੰਦਾ ਸਿੰਘ ਗੜ੍ਹੀ ਛੱਡ ਕੇ ਦੌੜ ਜਾਏ। ਕਿਉਂਕਿ ਬਾਬਾ ਜੀ ਦੀ ਸ਼ਕਤੀ ਤੋਂ ਮੁ਼ਗਲ ਜ਼ਿਆਦਾ ਭੈਅ-ਭੀਤ ਹੋ ਚੁੱਕੇ ਸਨ। ਸਿੰਘ ੮ ਮਹੀਨੇ ਤਕ ਮੁ਼ਗਲਾਂ ਦਾ ਮੁਕਾਬਲਾ ਕਰਦੇ ਰਹੇ। ਗੁਰਦਾਸ ਨੰਗਲ ਦੀ ਇਸ ੮ ਮਹੀਨੇ ਦੀ ਲੜਾਈ ਨੇ ਸਿੱਖ ਕੌਮ ਦਾ ਇਕ ਨਵਾਂ ਇਤਿਹਾਸ ਸਿਰਜਿਆ। ਅਸਰਾਰਿ ਸਮੱਦੀ ਵਿਚ ਲਿਖਿਆ ਹੈ, "ਉਸ (ਬੰਦਾ ਸਿੰਘ ਬਹਾਦਰ) ਦੀ ਹਾਲਤ ਇਤਨੀ ਪਤਲੀ ਹੋ ਗਈ ਕਿ

ਤੂੰ ਕਹੇਂਗਾ ਕਿ ਉਸ ਨੇ ਗਰੀਬੀ ਦੇ ਕੋਨੇ ਵਿਚ ਸੌ ਚਲੀਹੇ ਕੱਟੇ ਹੋਣ।... ਅਨਾਜ ਦਾ ਦਾਣਾ ਮੋਤੀ ਦੇ ਦਾਣੇ ਵਾਂਗ ਮਹਿੰਗਾ ਹੋ ਗਿਆ ਅਤੇ ਪਾਣੀ ਦੀ ਬੂੰਦ ਆਦਮੀਆਂ ਦੇ ਚਿਹਰੇ ਦੀ ਰੌਣਕ ਵਾਂਗ ਅਲੋਪ ਹੋ ਗਈ (ਸਿੱਖ) ਦਰੱਖਤਾਂ ਦੀ ਛਿਲ ਨੂੰ ਪੰਛੀ ਦੇ ਮਾਸ ਜਿਹੀ ਅਨਮੋਲ ਅਤੇ ਬ੍ਰਿਛਾਂ ਦੇ ਪੱਤੇ ਅਤੇ ਛਿਲਕੇ ਨੂੰ ਸਵਾਦੀ ਭੋਜਨ ਨਾਲੋਂ ਚੰਗਾ ਜਾਣਦੇ ਸਨ। ਉਨ੍ਹਾਂ ਦੇ ਚਿਹਰਿਆਂ ਉੱਤੇ ਰੌਣਕ ਨਾ ਰਹੀ ਸਗੋਂ ਰੰਗ ਕਣਕਵੰਨਾ ਵੀ ਨਾ ਰਿਹਾ।

... ਜੇ ਉਹ ਤ੍ਰੇਹ ਨਾਲ ਨਾ ਮਰਦੇ ਤਾਂ ਉਹ ਠੰਡ ਨਾਲ ਮਰ ਜਾਂਦੇ। ਜੇ ਹੌਕੇ ਦੀ ਅੱਗ ਉਨ੍ਹਾਂ ਨਾਲ ਨਿਆਂ ਕਰਨ ਨੂੰ ਬੋਹੜਦੀ ਤਾਂ ਉਹ ਉਨੀਂਦਰੇ ਹੀ ਮਾਰੇ ਜਾਂਦੇ।... ਭੁੱਖ ਨਾਲ ਉਹ ਏਕਮ ਦੇ ਚੰਦ ਵਾਂਗ ਕੁੱਬੇ ਹੋ ਗਏ। ਜੇ ਉਹ ਸੂਰਜ ਦੀ ਟਿੱਕੀ ਦੇਖਦੇ ਤਾਂ ਉਹ ਆਸ ਨਾਲ ਦੰਦ ਖੋਲ੍ਹਦੇ ਭਾਵ ਉਸ ਨੂੰ ਖਾਣ ਲਈ ਮੂੰਹ ਖੋਲ੍ਹ ਲੈਂਦੇ। ਉਹ ਧਰਤੀ ਦੀ ਮਿੱਟੀ ਖੰਡ ਵਾਂਗ ਚਟਮ ਕਰ ਗਏ।"

ਦਸੰਬਰ ੧੭੧੫ ਈ: ਨੂੰ ਗੜ੍ਹੀ 'ਤੇ ਸ਼ਾਹੀ ਫ਼ੌਜ ਨੇ ਕਬਜ਼ਾ ਕਰ ਲਿਆ। ੩੦੦ ਦੇ ਕਰੀਬ ਸਿੰਘਾਂ ਨੂੰ ਥਾਂ 'ਤੇ ਹੀ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ੨੦੦ ਸਾਥੀ ਗੁਰਦਾਸ ਨੰਗਲ ਤੋਂ ਜਲੂਸ ਦੀ ਸ਼ਕਲ ਵਿਚ ਪਹਿਲਾਂ ਲਾਹੌਰ ਅਤੇ ਫਿਰ ਦਿੱਲੀ ਲਿਜਾਏ ਗਏ। ਇਨ੍ਹਾਂ ਵਿਚ ਬਾਬਾ ਜੀ ਦੀ ਪਤਨੀ ਬੀਬੀ ਸੁਸ਼ੀਲ ਕੌਰ ਅਤੇ ਬੱਚਾ ਅਜੈ ਸਿੰਘ ਵੀ ਸ਼ਾਮਿਲ ਸੀ। ਰਸਤੇ ਵਿਚ ਹੋਰ ਗ੍ਰਿਫ਼ਤਾਰੀਆਂ ਉਪਰੰਤ ਸਿੰਘਾਂ ਦੀ ਗਿਣਤੀ ੭੪੦ ਤਕ ਪੁੱਜ ਗਈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਕੇ ਹਾਥੀ 'ਤੇ ਬਿਠਾਇਆ ਗਿਆ। ਇਹ ਜਲੂਸ ਫਰਵਰੀ, ੧੭੧੬ ਈ: ਨੂੰ ਦਿੱਲੀ ਦੇ ਲਾਲ ਕਿਲ੍ਹੇ ਵਿਚ ਦਾਖਲ ਹੋਇਆ। ਜ਼ਕਰੀਆਂ ਖਾਨ ਨੇ ਸ਼ਾਹੀ ਖ਼ਜਾਨੇ ਦੇ ਇੰਚਾਰਜ ਨੂੰ ਪ੍ਰਾਪਤ ਕੀਤੇ ਕੀਮਤੀ ਮਾਲ ਤੇ ਹਥਿਆਰ ਦਿੱਤੇ। ਇਹ ਹਥਿਆਰ ਇਸ ਤਰ੍ਹਾਂ ਸਨ: ਤਲਵਾਰਾਂ ੧੦੦੦, ਢਾਲਾ ੨੭੮, ਤੀਰ ਕਮਾਨ ੧੭੩, ਤੋੜੇਦਾਰ ਬੰਦੂਕਾਂ ੧੮੦, ਜਮਦਾੜ੍ਹ ਖੰਜਰ ੧੧੪, ਕਰਦਾਂ ੨੧੭, ਸੋਨੇ ਦੀਆਂ ਮੋਹਰਾਂ ੨੩, ਰੁਪਏ ੬੦੦ ਅਤੇ ਕੁਝ ਸੋਨੇ ਦੇ ਗਹਿਣੇ।

ਦਿੱਲੀ ਲਿਜਾ ਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਬਾਦਸ਼ਾਹ ਫਰੁੱਖਸੀਅਰ ਖਾਨ ਦੇ ਪੇਸ਼ ਕੀਤਾ ਗਿਆ। ਬਾਦਸ਼ਾਹ ਨੇ ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਬਾਜ ਸਿੰਘ, ਬਾਬਾ ਫਤਹਿ ਸਿੰਘ, ਬਾਬਾ ਆਲੀ ਸਿੰਘ, ਬਾਬਾ ਮਾਲੀ ਸਿੰਘ ਅਤੇ ਹੋਰ ਮੁਖੀ ਸਿੰਘਾਂ ਨੂੰ ਮੀਰ ਆਤਿਸ਼ ਇਬਰਾਹੀਮ ਖਾਨ ਦੇ ਹਵਾਲੇ ਕਰਕੇ ਤ੍ਰਿਪੋਲੀਆ ਜੇਲ੍ਹ ਵਿਚ ਕੈਦ ਕਰਨ ਦੀ ਹਦਾਇਤ ਕੀਤੀ। ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਸੁਸ਼ੀਲ ਕੌਰ ਅਤੇ ਪੁੱਤਰ ਅਜੈ ਸਿੰਘ ਨੂੰ ਲਾਲ ਕਿਲ੍ਹੇ ਦੇ ਸ਼ਾਹੀ ਜਨਾਨਖਾਨੇ ਦੇ ਪ੍ਰਬੰਧਕ ਦਰਬਾਰ ਖਾਨ ਦੇ ਹਵਾਲੇ ਕਰ ਕੇ ਹਰਮ ਵਿਚ ਕੈਦ ਕਰਨ ਦੀ ਹਦਾਇਤ ਕੀਤੀ। ਬਾਕੀ ਦੇ ਸਿੰਘਾਂ ਨੂੰ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿੱਤਾ ਗਿਆ।

ਜਿਸ ਜੇਲ੍ਹ-ਖ਼ਾਨੇ ਵਿਚ ਸੁਸ਼ੀਲ ਕੌਰ ਤੇ ਅਜੈ ਸਿੰਘ ਨੂੰ ਕੈਦ ਕੀਤਾ ਗਿਆ, ਉੱਥੇ ਪਹਿਲਾਂ ਹੋਰ ਵੀ ਇਸਤਰੀਆਂ ਬੰਦ ਸਨ। ਉਨ੍ਹਾਂ ਦੀ ਹਾਲਤ ਬਹੁਤ ਮਾੜੀ ਸੀ। ਇਨ੍ਹਾਂ

ਵਿੱਚੋਂ ਇਕ ਮਥੁਰਾ ਦੇ ਪੰਡਤ ਦੀ ਇਸਤਰੀ ਸੋਨਾ ਸੀ। ਮਥਰਾ ਦਾ ਮੁਸਲਮਾਨ ਹਾਕਮ ਉਸ ਦੀ ਸੁੰਦਰਤਾ 'ਤੇ ਮੋਹਿਤ ਹੋ ਗਿਆ ਤੇ ਧੱਕੇ ਨਾਲ ਹਰਮ ਵਿਚ ਲੈ ਆਇਆ। ਬਾਅਦ ਵਿਚ ਉਹ ਇਸ ਨੂੰ ਦਿੱਲੀ ਲੈ ਆਇਆ। ਇਕ ਰਾਤ ਉਸ ਨੇ ਸੁੱਤੇ ਪਏ ਉਸ ਹਾਕਮ ਦੀ ਗਰਦਨ ਨੂੰ ਉਸ ਦੀ ਹੀ ਤਲਵਾਰ ਨਾਲ ਵੱਢ ਦਿੱਤਾ। ਇਸ ਕਾਰਨ ਇਸ ਨੂੰ ਇੱਥੇ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਦੂਸਰੀ ਔਰਤ ਮੰਗਲੀ ਸੀ। ਬੰਦੀਖ਼ਾਨੇ ਵਿਚ ਰਹਿਣ ਕਰਕੇ ਉਸ ਦੀ ਹਾਲਤ ਅਰਧ-ਪਾਗਲਾਂ ਵਰਗੀ ਹੋਈ-ਹੋਈ ਸੀ। ਮੰਗਲੀ ਦਿੱਲੀ ਦੇ ਲਹਿੰਦੇ ਪਾਸੇ ਕਿਸੇ ਪਿੰਡ ਦੇ ਵਸਨੀਕ ਲਾਲਾ ਕਿਦਾਰ ਨਾਥ ਦੀ ਪੁੱਤਰੀ ਸੀ। ਇਕ ਵਾਰ ਕਲੰਦਰਬਖਸ਼ ਫੌਜਦਾਰ ਨੂੰ ਕਿਸੇ ਮੁਸਲਮਾਨ ਨੇ ਮੰਗਲੀ ਦੀ ਸੁੰਦਰਤਾ ਬਾਰੇ ਦੱਸ ਦਿੱਤਾ। ਕਲੰਦਰਬਖਸ਼ ਨੇ ਉਸ ਪਿੰਡ ਨੂੰ ਘੇਰਾ ਪਾ ਲਿਆ ਤੇ ਮੰਗਲੀ ਨੂੰ ਜ਼ਬਰਦਸਤੀ ਚੁੱਕ ਲਿਆਇਆ। ਕਲੰਦਰਬਖਸ਼ ਨੇ ਮੰਗਲੀ ਦੀ ਸੁੰਦਰਤਾ ਦੇਖ ਕੇ ਉਸ ਨੂੰ ਬਾਦਸ਼ਾਹ ਅੱਗੇ ਪੇਸ਼ ਕਰਕੇ ਭਰਪੂਰ ਇਨਾਮ ਪ੍ਰਾਪਤ ਕਰਨ ਦੀ ਸੋਚੀ। ਜਦੋਂ ਮੰਗਲੀ ਨੂੰ ਬਾਦਸ਼ਾਹ ਅੱਗੇ ਪੇਸ਼ ਕੀਤਾ ਗਿਆ ਤਾਂ ਉਸ ਦੀ ਹਾਲਤ ਅਰਧ ਪਾਗਲਾਂ ਵਰਗੀ ਹੋ ਚੁੱਕੀ ਸੀ। ਬਾਦਸ਼ਾਹ ਫਰੁੱਖਸੀਅਰ ਨੇ ਹਕੀਮਾਂ ਨੂੰ ਉਸ ਦਾ ਇਲਾਜ ਕਰਨ ਦਾ ਆਦੇਸ਼ ਦਿੱਤਾ ਤੇ ਉਸ ਨੂੰ ਇਸ ਬੰਦੀਖਾਨੇ ਵਿਚ ਬੰਦ ਕਰ ਦਿੱਤਾ।

ਤੀਸਰੀ ਕੈਦਣ ਸਮਾਣੇ ਦੇ ਰਾਮਦਿਆਲ ਦੀ ਪੁੱਤਰੀ ਭਜਨੀ ਸੀ। ਭਜਨੀ ਦਾ ਵਿਆਹ ਸਮਾਣੇ ਦੇ ਨੇੜੇ ਹੀ ਕਿਸੇ ਪਿੰਡ ਦੇ ਨੌਜਵਾਨ ਨਾਲ ਹੋਇਆ ਸੀ। ਡੋਲੀ ਹਾਲੇ ਥੋੜ੍ਹੀ ਦੂਰ ਹੀ ਗਈ ਸੀ ਕਿ ਮੁਗ਼ਲ ਹਾਕਮਾਂ ਦਲਾਵਰ ਖਾਂ ਨੇ ਡੋਲੀ ਲੁੱਟ ਲਈ। ਅੱਠ ਦਿਨ ਆਪਣੇ ਹਰਮ ਵਿਚ ਰੱਖਣ ਤੋਂ ਬਾਅਦ ਦਿੱਲੀ ਲਿਆਂਦਾ ਗਿਆ ਅਤੇ ਮੁਸਲਮਾਨ ਧਰਮ ਗ੍ਰਹਿਣ ਕਰਵਾਇਆ ਗਿਆ।

ਬਾਦਸ਼ਾਹ ਜਹਾਨਦਾਰ ਸ਼ਾਹ ਤੋਂ ਬਾਅਦ ਫਰੁੱਖਸੀਅਰ ਬਾਦਸ਼ਾਹ ਬਣ ਗਿਆ। ਫਰੁੱਖਸੀਅਰ ਨੇ ਹਿੰਦੂ ਲੜਕੀ ਇੰਦਰਾ ਕੁਮਾਰੀ ਨਾਲ ਜ਼ਬਰਦਸਤੀ ਸ਼ਾਦੀ ਕਰ ਲਈ। ਇੰਦਰਾ ਕੁਮਾਰੀ ਜੋਧਪੁਰ ਦੇ ਰਾਜੇ ਅਜੀਤ ਸਿਹੁੰ ਦੀ ਪੁੱਤਰੀ ਸੀ। ਇੰਦਰਾ ਦੀ ਮੰਗਣੀ ਰਾਜਪੂਤ ਸ਼ਾਹੀ ਘਰਾਣੇ ਵਿਚ ਹੋਈ ਸੀ। ਬਾਦਸ਼ਾਹ ਫਰੁੱਖਸੀਅਰ ਨੇ ਰਾਜਾ ਅਜੀਤ ਸਿਹੁੰ 'ਤੇ ਇੰਦਰਾ ਕੁਮਾਰੀ ਦੀ ਸ਼ਾਦੀ ਉਸ ਨਾਲ ਕਰਨ ਦਾ ਦਬਾਅ ਪਾਉਣਾ ਸ਼ੁਰੂ ਕਰ ਦਿੱਤਾ। ਰਾਜਾ ਅਜੀਤ ਸਿਹੁੰ ਨੂੰ ਬਾਦਸ਼ਾਹ ਅੱਗੇ ਝੁਕਣਾ ਪਿਆ ਤੇ ਇੰਦਰਾ ਕੁਮਾਰੀ ਦੀ ਸ਼ਾਦੀ ਬਾਦਸ਼ਾਹ ਨਾਲ ਕਰ ਦਿੱਤੀ। ਇੰਦਰਾ ਕੁਮਾਰੀ ਭਾਵੇਂ ਮਜ਼ਬੂਰੀ ਵੱਸ ਦਿੱਲੀ ਲਾਲ ਕਿਲ੍ਹੇ ਵਿਚ ਆ ਗਈ ਸੀ ਪਰ ਉਹ ਬਾਦਸ਼ਾਹ ਫਰੁੱਖਸੀਅਰ ਨੂੰ ਦਿਲੋਂ ਬਹੁਤ ਨਫ਼ਰਤ ਕਰਦੀ ਸੀ। ਉਹ ਤਾਂ ਜੈਪੁਰ ਦੇ ਰਾਜਕੁਮਾਰ ਪ੍ਰਤਾਪ ਸਿਹੁੰ ਨਾਲ ਪਿਆਰ ਕਰਦੀ ਸੀ, ਜਿਸ ਨਾਲ ਉਸ ਦਾ ਮੰਗਣੀ ਹੋਈ ਸੀ। ਭਜਨੀ ਨੂੰ ਇੰਦਰਾ ਦੀਆਂ ਟਹਿਲਣਾਂ ਵਿਚ ਭੇਜ ਦਿੱਤਾ ਗਿਆ। ਇਕ ਵਾਰ ਇਨ੍ਹਾਂ ਦੋਨਾਂ ਨੇ ਭੇਸ ਬਦਲ ਕੇ ਕਿਲ੍ਹੇ 'ਚੋਂ ਦੌੜਣ ਦੀ ਕੋਸ਼ਿਸ਼ ਕੀਤੀ। ਡਿਉੜੀ ਦੇ ਪਹਿਰੇਦਾਰਾਂ ਨੂੰ ਸ਼ੱਕ ਪੈ ਜਾਣ ਕਾਰਨ ਫੜੀਆਂ ਗਈਆਂ। ਭਜਨੀ ਨੂੰ ਬੰਦੀਖਾਨੇ ਵਿਚ ਬੰਦ ਕਰ ਦਿੱਤਾ ਗਿਆ ਤੇ ਇੰਦਰਾ ਨੂੰ

ਵਾਪਸ ਮਹਿਲ ਵਿਚ ਭੇਜ ਦਿੱਤਾ ਗਿਆ ਸੀ। ਜਦੋਂ ਰਾਜਕੁਮਾਰੀ ਇੰਦਰਾ ਨੂੰ ਬੀਬੀ ਸੁਸ਼ੀਲ ਕੌਰ ਦੀ ਗ੍ਰਿਫਤਾਰੀ ਦਾ ਪਤਾ ਲੱਗਾ ਤਾਂ ਉਸ ਨੇ ਆਪਣੀ ਇਕ ਨੌਕਰਾਣੀ ਦੀ ਮਦਦ ਨਾਲ ਉਸ ਨਾਲ ਸੰਪਰਕ ਪੈਦਾ ਕਰ ਲਿਆ।

ਬਾਦਸ਼ਾਹ ਫਰੁੱਖਸੀਅਰ ਨੇ ਬੀਬੀ ਸੁਸ਼ੀਲ ਕੌਰ ਦਾ ਸੱਤ ਭੰਗ ਕਰਨ ਲਈ ਕਈ ਤਰ੍ਹਾ ਦੇ ਲਭਾਉਣੇ ਲਾਲਚ ਦਿੱਤੇ। ਲਾਲਚਾਂ ਦਾ ਕੋਈ ਅਸਰ ਨਾਂ ਹੁੰਦਾ ਦੇਖ ਕੇ ਉਸ ਨੂੰ ਅਕਹਿ ਤੇ ਅਸਹਿ ਤਸੀਹੇ ਦੇਣੇ ਸ਼ੁਰੂ ਕਰ ਦਿੱਤੇ। ਫੇਰ ਵੀ ਕੋਈ ਅਸਰ ਨਾ ਹੋਇਆ ਤਾਂ ਆਖਰੀ ਦਾਅ ਮਾਂ ਤੋਂ ਪੁੱਤਰ ਨੂੰ ਖੋਹ ਕੇ ਡਰਾਉਣ ਦੀ ਕੋਸ਼ਿਸ਼ ਕੀਤੀ। ਜਦੋਂ ਫੇਰ ਵੀ ਕੋਈ ਵਾਹ ਨਾ ਚੱਲੀ ਤਾਂ ਮਾਸੂਮ ਬੱਚੇ ਅਜੈ ਸਿੰਘ ਨੂੰ ਬੀਬੀ ਸੁਸ਼ੀਲ ਕੌਰ ਤੋਂ ਖੋਹ ਕੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਹੀ ਸ਼ਹੀਦ ਕਰਨ ਦਾ ਆਦੇਸ਼ ਦੇ ਦਿੱਤਾ। ਸ਼ਹੀਦੀ ਵਾਲੇ ਦਿਨ ਸਵੇਰੇ ਹੀ ਜਲਾਦ ਬਾਲਕ ਅਜੈ ਸਿੰਘ ਨੂੰ ਬੀਬੀ ਸੁਸ਼ੀਲ ਕੌਰ ਪਾਸੋਂ ਲੈ ਗਏ।

੯ ਜੂਨ ੧੭੧੬ ਈ: ਨੂੰ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ੨੬ ਚੋਣਵੇਂ ਸਾਥੀਆਂ ਨੂੰ ਕਿਲ੍ਹੇ ਤੋਂ ਬਾਹਰ ਲਿਆਂਦਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਕਤਲ ਕਰਨ ਤੋਂ ਪਹਿਲਾਂ ਮਹਿਰੌਲੀ ਵਿਖੇ ਕੁਤਬ ਮੀਨਾਰ ਦੇ ਪਾਸ ਲਿਜਾਇਆ ਗਿਆ। ਉਨ੍ਹਾਂ ਦਿਨਾਂ ਵਿਚ ਕਾਕਾ ਬਖ਼ਤਿਆਰ ਕਾਕੀ ਦੀ ਮਜ਼ਾਰ 'ਤੇ ਉਰਸ ਮਨਾਇਆ ਜਾ ਰਿਹਾ ਸੀ, ਜਿਸ ਕਾਰਨ ਭਾਰੀ ਮਾਤਰਾ ਵਿਚ ਲੋਕਾਂ ਦਾ ਇਕੱਠ ਉੱਥੇ ਆਇਆ ਹੋਇਆ ਸੀ। ਬਾਬਾ ਜੀ ਨੂੰ ਸਭ ਤੋਂ ਪਹਿਲਾਂ ਬਖ਼ਤਿਆਰ ਕਾਕੀ ਦੀ ਕਬਰ ਦੇ ਆਲੇ-ਦੁਆਲੇ ਘੁਮਾਇਆ ਗਿਆ। ਫੇਰ ਬਖ਼ਤਿਆਰ ਕਾਕੀ ਦੀ ਮਜ਼ਾਰ ਵੱਲ ਆਉਂਦੀ ਸੜਕ 'ਤੇ ਬਣੇ ਦਰਵਾਜ਼ੇ ਵਿਚਕਾਰ ਬਿਠਾ ਕੇ ਬਾਬਾ ਜੀ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰ ਕੇ ਉਸ ਦਾ ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ ਗਿਆ। ਗੁਰੂ ਦਾ ਸਿਦਕੀ ਸਿੱਖ ਡੋਲਿਆ ਨਹੀਂ ਅਤੇ ਚੜ੍ਹਦੀ ਕਲਾ ਵਿਚ ਰਹਿੰਦਿਆਂ ਧਰਮ 'ਤੇ ਦ੍ਰਿੜ੍ਹ ਰਿਹਾ।

ਉਸ ਤੋਂ ਬਾਅਦ ਬਾਬਾ ਜੀ ਨੂੰ ਤਸੀਹੇ ਦੇਣ ਦੀ ਅੱਤ ਕਰ ਦਿੱਤੀ ਗਈ। ਥਾਂ-ਥਾਂ ਤੋਂ ਬਾਬਾ ਜੀ ਦੇ ਸਰੀਰ ਦਾ ਮਾਸ ਨੋਚਿਆ ਗਿਆ ਅਤੇ ਛੋਟੇ-ਛੋਟੇ ਟੋਟੇ ਕਰ ਕੇ ਆਪ ਜੀ ਦੇ ਸਰੀਰ ਨੂੰ ਕੋਹਿਆ ਗਿਆ। ਪਰ ਬਾਬਾ ਜੀ ਭਾਣਾ ਮੰਨਦੇ ਹੋਏ ਮਾਨਸਿਕ-ਆਤਮਿਕ ਤੌਰ 'ਤੇ ਪੂਰੀ ਚੜ੍ਹਦੀ ਕਲਾ ਵਿਚ ਰਹਿ ਕੇ ਆਪਣੇ ਸਰੀਰ 'ਤੇ ਇਹ ਤਸੀਹੇ ਸਹਾਰਦੇ ਹੋਏ ਇਕ ਸੂਰਬੀਰ ਯੋਧੇ ਵਾਂਗ ਸ਼ਹਾਦਤ ਪ੍ਰਾਪਤ ਕਰ ਗਏ।

ਬਾਬਾ ਬੰਦਾ ਸਿੰਘ ਬਹਾਦਰ ਦੀ ਦੂਸਰੀ ਪਤਨੀ ਬੀਬੀ ਸਾਹਿਬ ਕੌਰ ਦੇ ਭਰਾ ਭਾਈ ਸਾਹਿਬ ਸਿੰਘ ਨੇ ਮਹੰਤ ਅਮਰ ਸਿੰਘ ਆਦਿ ਸਾਥੀਆਂ ਦੀ ਸਹਾਇਤਾ ਨਾਲ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਹੱਡੀਆਂ ਦੇ ਟੁੱਕੜੇ ਇਕੱਠੇ ਕਰ ਲਏ। ਦਿੱਲੀਓਂ ਇਨ੍ਹਾਂ ਟੁਕੜਿਆਂ ਨੂੰ ਲੈ ਕੇ ਉਹ ਪਿੰਡ ਢੋਟੇ ਦੇ ਟਾਂਡੇ ਪਰਗਣਾਂ ਰਿਆਸੀ (ਜੰਮੂ) ਵਿਚ ਭਾਈ ਮੇਹਰ ਸਿੰਘ ਧੂਤੇ ਦੇ ਘਰ ਪਹੁੰਚਾਏ। ਇੱਥੇ ਬਾਬਾ ਜੀ ਦੀ ਪਤਨੀ ਬੀਬੀ ਸਾਹਿਬ ਕੌਰ ਆਪਣੇ ਪੁੱਤਰ ਰਣਜੀਤ ਸਿੰਘ ਸਮੇਤ ਰਹਿ ਰਹੀ ਸੀ।

ਬਾਲਕ ਅਜੈ ਸਿੰਘ ਦਾ ਕੱਟਿਆ ਹੋਇਆ ਸਿਰ ਬੀਬੀ ਸੁਸ਼ੀਲ ਕੌਰ ਅੱਗੇ ਪੇਸ਼

ਕਰ ਕੇ ਉਸ ਨੂੰ ਫੇਰ ਡਰਾਉਣ ਧਮਕਾਉਣ ਦੀ ਕੋਸ਼ਿਸ਼ ਕੀਤੀ ਗਈ। ਬਹਾਦਰ ਸਿੰਘਣੀ ਟੱਸ ਤੋਂ ਮੱਸ ਨਾ ਹੋਈ ਅਤੇ ਆਪਣੇ ਧਰਮ 'ਤੇ ਅਡੋਲ ਨਾਮ ਸਿਮਰਨ ਵਿਚ ਮਗਨ ਰਹਿੰਦੀ। ਉਹ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦੀ ਹੋਈ ਆਪਣੇ ਸਿਦਕ 'ਤੇ ਪਹਿਰਾ ਦਿੰਦੀ ਰਹੀ।

ਲਾਲ ਕਿਲ੍ਹੇ ਵਿਚ ਬਾਦਸ਼ਾਹ ਫਰੁੱਖਸੀਅਰ ਦੇ ਹਿੰਦੂ ਵਜ਼ੀਰ ਰਤਨ ਚੰਦ ਦੀ ਲੜਕੀ ਪ੍ਰਭਾ ਦਾ ਪਤੀ ਨੌਕਰ ਸੀ। ਰਾਜੁਕਮਾਰੀ ਇੰਦਰਾ ਨੇ ਕਿਸੇ ਨਾ ਕਿਸੇ ਤਰ੍ਹਾਂ ਪ੍ਰਭਾ ਨਾਲ ਸੰਪਰਕ ਪੈਦਾ ਕਰ ਲਿਆ। ਪ੍ਰਭਾ ਦੇ ਜ਼ਰੀਏ ਉਸ ਨੇ ਆਪਣੇ ਪਿਤਾ ਅਜੀਤ ਸਿਹੁੰ ਪਾਸ ਸੁਨੇਹਾ ਭੇਜ ਕੇ ਦੱਸਿਆ ਕਿ ਇੱਥੇ ਕਿਲ੍ਹੇ ਵਿਚ ਉਸ ਦੀ ਹਾਲਤ ਕੈਦਣਾਂ ਵਰਗੀ ਹੈ। ਇਸੇ ਤਰ੍ਹਾਂ ਦੇ ਸੁਨੇਹੇ ਉਸ ਨੇ ਰਾਜਕੁਮਾਰ ਪ੍ਰਤਾਪ ਸਿੰਹੁ ਨੂੰ ਭੇਜ ਕੇ ਉਸ ਨਾਲ ਰਾਬਤਾ ਕਾਇਮ ਕਰ ਲਿਆ। ਰਾਜਾ ਅਜੀਤ ਸਿਹੁੰ ਤੇ ਰਾਜਕੁਮਾਰ ਪ੍ਰਤਾਪ ਸਿਹੁੰ ਨੇ ਰਲ ਕੇ ਬਗ਼ਾਵਤ ਕਰਨ ਦੀਆਂ ਤਿਆਰੀਆਂ ਕਰ ਲਈਆਂ। ਕਈ ਵਜ਼ੀਰ ਅਤੇ ਫੌਜੀ ਸਰਦਾਰ ਬਾਦਸ਼ਾਹ ਫਰੁੱਖਸੀਅਰ ਦੇ ਭਰਾ ਦੇ ਪੁੱਤਰ ਰਫੀ-ਉਲ-ਚਰਜ਼ਾਤ ਦੀ ਕਮਾਂਡ ਹੇਠ ਉਨ੍ਹਾਂ ਨਾਲ ਰਲ ਗਏ। ਬਾਦਸ਼ਾਹ ਇਨ੍ਹਾਂ ਤੋਂ ਬੇਖ਼ਬਰ ਸ਼ਰਾਬ ਤੇ ਐਸ਼-ਓ-ਇਸ਼ਰਤ ਵਿਚ ਮਸਤ ਸੀ। ਕੁਝ ਨਾਚੀਆਂ ਨੂੰ ਪੈਸੇ ਦੇ ਕੇ ਬਾਦਸ਼ਾਹ ਨੂੰ ਮੂਰਖ ਬਣਾ ਕੇ ਉਲਝਾਈ ਰੱਖਣ ਦੀ ਸਕੀਮ ਵੀ ਬਣਾਈ ਗਈ। ਬਾਦਸ਼ਾਹ ਹਮਾਯੂੰ ਦੇ ਮਕਬਰੇ 'ਤੇ ਬੈਠ ਕੇ ਬਾਦਸ਼ਾਹ ਵਿਰੁੱਧ ਨੀਤੀਆਂ ਤਿਆਰ ਹੋਣ ਲੱਗੀਆਂ। ਇਕ ਦਿਨ ਮੌਕਾ ਤਾੜ ਕੇ ਇਨ੍ਹਾਂ ਨੇ ਲਾਲ ਕਿਲ੍ਹੇ 'ਤੇ ਚੁੱਪ-ਚਾਪ ਹਮਲਾ ਕਰ ਦਿੱਤਾ। ਬਾਦਸ਼ਾਹ ਦੇ ਸਾਥੀ ਸਾਥ ਛੱਡ ਕੇ ਭੱਜ ਚੁੱਕੇ ਸਨ। ਚਾਰੇ ਪਾਸੇ ਲੜਾਈ ਛਿੜ ਗਈ ਸੀ। ਹਫੜਾ-ਦਫੜੀ ਵਿਚ ਬੀਬੀ ਸੁਸ਼ੀਲ ਕੌਰ ਤੇ ਰਾਜਕੁਮਾਰੀ ਇੰਦਰਾ ਜੇਲ੍ਹ ਵਿੱਚੋਂ ਬਾਹਰ ਆ ਗਈਆਂ ਸਨ। ਬਾਦਸ਼ਾਹ ਫਰੁੱਖਸੀਅਰ ਨੂੰ ਸਾਹਮਣੇ ਦੇਖ ਕੇ ਬੀਬੀ ਸੁਸ਼ੀਲ ਕੌਰ ਨੇ ਇਕ ਸਿਪਾਹੀ ਦੇ ਹੱਥੋਂ ਤਲਵਾਰ ਖੋਹ ਕੇ ਬਾਦਸ਼ਾਹ 'ਤੇ ਹਮਲਾ ਕਰ ਦਿੱਤਾ। ਇਸੇ ਹਫੜਾ-ਦਫੜੀ ਵਿਚ ਕਿਸੇ ਮੁਗ਼ਲ ਸਿਪਾਹੀ ਨੇ ਬੀਬੀ ਸੁਸ਼ੀਲ ਕੌਰ ਨੂੰ ਤਲਵਾਰ ਨਾਲ ਸ਼ਹੀਦ ਕਰ ਦਿੱਤਾ। ਇਸ ਤਰ੍ਹਾਂ ਬੀਬੀ ਸੁਸ਼ੀਲ ਕੌਰ ਆਪਣੇ ਪਤੀ ਅਤੇ ਪੁੱਤਰ ਵਾਂਗ ਹੀ ਅਣਖ ਨਾਲ ਸ਼ਹੀਦ ਹੋਈ। ਇਹ ਸਿੱਖ ਇਸਤਰੀਆਂ ਲਈ ਹਮੇਸ਼ਾਂ ਪ੍ਰੇਰਨਾ ਸ੍ਰੋਤ ਰਹੇਗੀ। ਇਨ੍ਹਾਂ ਮਹਾਨ ਸ਼ਹੀਦਾਂ ਨੂੰ ਲੱਖ ਵਾਰ ਪ੍ਰਣਾਮ ਹੈ।

***ਸ੍ਰੋਤ ਪੁਸਤਕਾਂ:***

*੧. ਭਾਈ ਕਾਨ੍ਹ ਸਿੰਘ ਨਾਭਾ- ਮਹਾਨ ਕੋਸ਼*
*੨. ਸ. ਰਛਪਾਲ ਸਿੰਘ- ਪੰਜਾਬ ਕੋਸ਼*
*੩. ਗਿਆਨੀ ਤ੍ਰਿਲੋਕ ਸਿੰਘ- ਲਾਲ ਕਿਲ੍ਹੇ ਦੀ ਕੈਦਣ*
*੪. ਗਿਆਨੀ ਤ੍ਰਿਲੋਕ ਸਿੰਘ- ਗੁਰਦਾਸ ਨੰਗਲ ਦੇ ਸ਼ਹੀਦ*
*੫. ਡਾ: ਮਹਿੰਦਰ ਕੌਰ ਗਿੱਲ- ਤੂੰ ਸਤਵੰਤੀ ਤੂੰ ਪਰਧਾਨਿ*
*੬. ਜੇ.ਬੀ. ਗੋਇਲ- ਸਾਡਾ ਨਵਾਂ ਸ਼ਹਿਰ*
*੭. ਜ਼ਿਲ੍ਹਾ ਗਜ਼ਟੀਅਰ ਚੰਬਾ ਰਿਆਸਤ*

■

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਿੱਖੀ ਨੂੰ ਦੇਣ

*-ਡਾ. ਗੁਰਚਰਨ ਸਿੰਘ**

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ੧੫ ਅਪ੍ਰੈਲ, ੧੫੬੩ ਈ: ਨੂੰ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਜੀ ਦੀ ਕੁੱਖੋਂ ਹੋਇਆ। ਮੁੱਢਲੇ ਬਾਲਪਨ ਦੇ ਵਰ੍ਹੇ ਆਪ ਨੇ ਆਪਣੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਪਾਸ ਗੁਜ਼ਾਰੇ। ਬਚਪਨ ਵਿਚ ਹੀ ਆਪ ਦੇ ਮਸਤਕ ਦੇ ਰੂਹਾਨੀ ਤੇਜ ਨੂੰ ਵੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਪਿਆਰ ਨਾਲ ਵਰਦਾਨ ਦਿੱਤਾ: 'ਦੋਹਿਤਾ ਬਾਣੀ ਕਾ ਬੋਹਿਥਾ', ਜੋ ਭਵਿੱਖ ਵਿਚ ਸਤਿ ਸਾਬਤ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ ਤੋਂ ਉਪਰੰਤ ਆਪ ਜੀ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਪਾਸ ਸਾਰੇ ਪਰਵਾਰ ਨਾਲ 'ਗੁਰੂ ਕੇ ਚੱਕ' ਸ੍ਰੀ ਅੰਮ੍ਰਿਤਸਰ ਵਿਚ ਆ ਗਏ। ਉੱਥੇ ਹੀ ਹੋਰ ਸਿੱਖਿਆ ਗ੍ਰਹਿਣ ਕੀਤੀ ਅਤੇ ਮਗਰੋਂ ਗੁਰੂ ਪਿਤਾ ਦੀ ਅਗਵਾਈ ਵਿਚ ਗੁਰਸਿੱਖੀ ਦੀ ਸਿੱਖਿਆ ਦੀ ਘਾਲ-ਕਮਾਈ ਅਤੇ ਗੁਰੂ-ਘਰ ਦੀ ਸੇਵਾ ਨਾਲ ਜੁੜ ਗਏ। ਉਦੋਂ ਉੱਥੇ ਗੁਰੂ-ਘਰ ਦੇ ਅਸਥਾਨਾਂ ਦੇ ਨਿਰਮਾਣ ਦੇ ਕਾਰਜ ਜ਼ੋਰਾਂ 'ਤੇ ਚੱਲ ਰਹੇ ਸਨ। ਜੋ ਸੇਵਾ ਆਪ ਜੀ ਦੇ ਸਪੁਰਦ ਕੀਤੀ ਜਾਂਦੀ, ਉਹ ਪੂਰੀ ਤਰ੍ਹਾਂ ਨਿਸ਼ਕਾਮ ਭਾਵਨਾ ਨਾਲ ਸਿਰੇ ਚਾੜ੍ਹਦੇ ਅਤੇ ਸਦਾ ਸਿਮਰਨ ਵੀ ਕਰਦੇ ਰਹਿੰਦੇ ਸਨ। ਇਸ ਤਰ੍ਹਾਂ ਆਪ ਜੀ ਦੇ ਜੀਵਨ ਵਿਵਹਾਰ ਵਿਚ ਪ੍ਰਭੂ-ਪ੍ਰੇਮ ਦੀ ਲਲਕ ਤੇ ਦੁਨਿਆਵੀ ਕਾਰਜਾਂ ਨੂੰ ਕੁਸ਼ਲਤਾ ਸਹਿਤ ਸਿਰੇ ਚਾੜ੍ਹਣ ਦੇ ਗੁਣਾਂ ਦਾ ਸੁਮਿਸ਼ਰਨ ਹੋ ਗਿਆ।

ਸ੍ਰੀ ਗੁਰੂ ਰਾਮਦਾਸ ਜੀ ਆਪਣੇ ਵੱਡੇ ਪੁੱਤਰਾਂ ਪ੍ਰਿਥੀ ਚੰਦ ਤੇ ਮਹਾਂਦੇਵ ਦੇ ਕਿਰਦਾਰ ਨੂੰ ਵੀ ਵੇਖ ਰਹੇ ਸਨ ਜੋ ਗੁਰਮਤਿ ਦੀ ਕਸੌਟੀ 'ਤੇ ਖਰੇ ਨਹੀਂ ਉਤਰੇ ਜਦਕਿ ਉਨ੍ਹਾਂ ਦੇ ਛੋਟੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਭੂ-ਪ੍ਰੇਮ ਵਿਚ ਰੰਗੀਜੇ, ਗੁਰਬਾਣੀ ਦੇ ਪ੍ਰੇਮੀ, ਸ਼ਬਦ ਦੀ ਸੁਰਤ ਵਿਚ ਵਿਚਾਰ ਕਰਨ ਵਾਲੇ, ਹਰ ਆਗਿਆ ਦਾ ਤੁਰੰਤ ਪਾਲਣ ਕਰਨ ਵਾਲੇ, ਗੁਰੂ-ਘਰ ਦੀ ਹਰ ਸੇਵਾ ਲਈ ਤਤਪਰ ਰਹਿਣ ਵਾਲੇ, ਹਰ ਜ਼ਿੰਮੇਵਾਰੀ ਨੂੰ ਪੂਰੀ ਈਮਾਨਦਾਰੀ ਤੇ ਯੋਗਤਾ ਨਾਲ ਸਿਰੇ ਚੜ੍ਹਾ ਲੈਣ ਵਾਲੇ ਅਤੇ ਸੰਗਤਾਂ ਨਾਲ ਪ੍ਰੇਮ-ਭਾਵਨਾ ਰੱਖਣ ਵਾਲੇ ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣਾ ਸੰਸਾਰਕ ਸਮਾਂ ਨੇੜੇ ਜਾਣਦਿਆਂ ਆਪਣੇ ਛੋਟੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਗੱਦੀ ਦੇ ਹਰ ਤਰ੍ਹਾਂ ਯੋਗ ਸਮਝਦਿਆਂ ਆਪਣੇ ਹੱਥੀਂ ਗੁਰੂ ਥਾਪ ਕੇ ਗੁਰਿਆਈ ਦੇ ਤਖ਼ਤ 'ਤੇ ਬਿਰਾਜਮਾਨ ਕਰ ਦਿੱਤਾ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ

** #18, Guru Arjun Nagar, Sophia Girls School Road, Railway Colony, Saharanpur-247001 (U.P.). Ph. (0132) 2727843*

ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੇਠਾ ਪੁੱਤਰ ਹੋਣ ਕਰਕੇ ਆਪਣੇ ਆਪ ਨੂੰ ਗੁਰਗੱਦੀ ਦਾ ਹੱਕੀ ਵਾਰਸ ਜਤਾਉਂਦਿਆਂ ਗੁਰੂ-ਪਿਤਾ ਨਾਲ ਬੜਾ ਕਲੇਸ਼ ਕੀਤਾ। ਸ੍ਰੀ ਗੁਰੂ ਰਾਮਦਾਸ ਜੀ ਨੇ ਉਸ ਨੂੰ ਗੁਰੂ-ਹੁਕਮਾਂ ਦਾ ਵਿਰੋਧ ਕਰਨ ਤੇ 'ਮੀਣਾ' ਕਹਿ ਕੇ ਦਰਕਾਰ ਦਿੱਤਾ ਅਤੇ ਗੁਰੂ-ਘਰ ਤੋਂ ਖਾਰਿਜ ਕਰ ਦਿੱਤਾ। ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ-ਜੋਤ ਸਮਾਉਣ ਮਗਰੋਂ ਵੀ ਪ੍ਰਿਥੀ ਚੰਦ ਨੇ ਸਰਕਾਰੀ ਗੱਠਜੋੜ ਤੇ ਹੋਰ ਕੁਚਾਲਾਂ ਚੱਲਦਿਆਂ ਸਿੱਖ ਸੰਗਤਾਂ ਨੂੰ ਵਰਗਲਾ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਲਈ ਕਈ ਪਰੇਸ਼ਾਨੀਆਂ ਤੇ ਚੁਣੌਤੀਆਂ ਖੜ੍ਹੀਆਂ ਕਰ ਦਿੱਤੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਉਸ ਵੱਲੋਂ ਖੜ੍ਹੇ ਕੀਤੇ ਝਗੜਿਆਂ ਦੇ ਬਾਵਜੂਦ ਵੀ ਪਰਮਾਤਮਾ ਦਾ ਓਟ ਆਸਰਾ ਲੈ ਕੇ ਧੀਰਜ ਨਾਲ ਗੁਰਗੱਦੀ ਦੀਆਂ ਜ਼ਿੰਮੇਵਾਰੀਆਂ ਨੂੰ ਨਿਭਾਉਂਦੇ ਰਹੇ ਅਤੇ ਸਿਦਕ-ਦਿਲ੍ਹੀ ਨਾਲ ਸਿੱਖੀ ਦੇ ਪ੍ਰਚਾਰ-ਪ੍ਰਸਾਰ ਨਾਲ ਜੁੜੇ ਰਹੇ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ, ਜੋ ਸਿੱਖੀ ਦਾ ਕੇਂਦਰੀ ਅਸਥਾਨ ਸਥਾਪਿਤ ਹੋ ਚੁੱਕਾ ਸੀ, ਦੇ ਹੋਰ ਵਿਕਾਸ ਕਾਰਜਾਂ ਦੇ ਨਾਲ ਅੰਮ੍ਰਿਤ-ਸਰੋਵਰ ਦੀ ਕਾਰ-ਸੇਵਾ ਕਰਵਾ ਕੇ ਇਸ ਦੀਆਂ ਪਉੜੀਆਂ ਨੂੰ ਪੱਕਾ ਕਰਵਾਇਆ। ਸ਼ੁਰੂ ਵਿਚ ਪ੍ਰਿਥੀ ਚੰਦ ਵੱਲੋਂ ਧੱਕੇ ਨਾਲ ਗੁਰੂ-ਘਰ ਦੀ ਉਗਰਾਹੀ ਦੀ ਭੇਟਾ ਸੰਗਤਾਂ ਪਾਸੋਂ ਇਕੱਠੀ ਕਰ ਲੈਣ 'ਤੇ ਕੁਝ ਦਿੱਕਤਾਂ ਵੀ ਪੇਸ਼ ਆਈਆਂ, ਲੰਗਰ ਦੀ ਹਾਲਤ ਵੀ ਕੁਝ ਢਿੱਲੀ ਪਈ। ਪਰ ਆਪ ਜੀ ਪੂਰਨ ਭਰੋਸੇ ਵਿਚ ਰਹੇ। ਗੁਰੂ-ਘਰ ਦੇ ਅਨਿੰਨ ਗੁਰਸਿੱਖਾਂ ਬਾਬਾ ਬੁੱਢਾ ਜੀ, ਭਾਈ ਸਾਲ੍ਹੋ ਜੀ, ਭਾਈ ਜੇਠਾ ਜੀ, ਭਾਈ ਪੈੜਾ ਜੀ, ਭਾਈ ਗੁਰਦਾਸ ਜੀ ਨੇ ਸਾਰੀ ਸਥਿਤੀ ਨੂੰ ਵਿਚਾਰ ਕੇ ਪ੍ਰਿਥੀ ਚੰਦ ਦੇ ਰਵੱਈਏ ਬਾਰੇ ਸੰਗਤਾਂ ਨੂੰ ਜਾਣੂ ਕਰਵਾਇਆ। ਇਨ੍ਹਾਂ ਯਤਨਾਂ ਦੇ ਕਾਰਨ ਗੁਰੂ-ਘਰ ਦੀ ਉਸਾਰੀ ਦੇ ਕਾਰਜਾਂ ਵਿਚ ਵੀ ਤੇਜ਼ੀ ਆ ਗਈ ਅਤੇ ਗੁਰੂ-ਦਰਬਾਰ ਦੀਆਂ ਰੌਣਕਾਂ ਵਿਚ ਵੀ ਚੰਗਾ ਵਾਧਾ ਹੋ ਗਿਆ।

ਇਸ ਦੇ ਨਾਲ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ-ਦਰਬਾਰ ਵਿਚ ਗੁਰਬਾਣੀ ਦੇ ਕੀਰਤਨ ਕਥਾ, ਸੇਵਾ, ਸਿਮਰਨ, ਗੁਰਸਿੱਖੀ ਸਿੱਖਿਆ ਨੂੰ ਦ੍ਰਿੜ੍ਹ ਕਰਾਉਣ ਵਾਸਤੇ ਗੁਰਬਾਣੀ ਨਾਲ ਜੁੜਨ ਦੀ ਨਿੱਗਰ ਧਾਰਾ ਦੇ ਪ੍ਰਵਾਹ ਨੂੰ ਚਲਾ ਦਿੱਤਾ। ਇਸ ਸਦਕਾ ਸਭ ਪਾਸਿਓਂ ਸੰਗਤਾਂ ਦਰਸ਼ਨ-ਇਸ਼ਨਾਨ ਤੇ ਪ੍ਰਭੂ-ਭਗਤੀ ਦੇ ਰਸ ਦਾ ਲਾਹਾ ਲੈਣ ਲਈ ਵਹੀਰਾਂ ਘੱਤ ਕੇ ਆਉਣ ਲੱਗ ਪਈਆਂ। ਉਨ੍ਹਾਂ ਐਸੀ ਮਰਯਾਦਾ ਬੰਨ੍ਹ ਦਿੱਤੀ ਕਿ ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰਬਾਣੀ ਦੇ ਕੀਰਤਨ ਤੇ ਹਰੀ ਰਸ ਦੇ ਅੰਮ੍ਰਿਤ-ਰਸ ਦੀ ਧੁਨੀ ਸਦਾ ਗੂੰਜਣ ਲੱਗ ਪਈ।

ਪ੍ਰਿਥੀ ਚੰਦ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੰਗਤਾਂ ਵਿਚ ਫੈਲ ਰਹੀ ਸੋਭਾ ਨੂੰ ਨਾ ਸਹਾਰਦਿਆਂ ਲਾਹੌਰ ਸੂਬੇ ਦੇ ਮਾਲ-ਅਫ਼ਸਰ ਸੁਲਹੀ ਖਾਨ ਨਾਲ ਗੋਂਦਾਂ ਰਚਾ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਵਾਸਤੇ ਨਿੱਤ ਨਵੀਆਂ ਸਰਕਾਰੀ ਮੁਸੀਬਤਾਂ ਖੜ੍ਹੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਸ਼ੁਰੂ ਤੋਂ ਹੀ ਧੀਰਜ ਤੇ ਸ਼ਾਂਤ ਸੁਭਾਅ

ਵਾਲੇ ਸਨ। ਉਨ੍ਹਾਂ ਨੇ ਪ੍ਰਿਥੀ ਚੰਦ ਦੀਆਂ ਚਾਲਾਂ ਤੇ ਉਲਝੇਵਿਆਂ ਵਿਚ ਉਲਝਣ ਦੀ ਥਾਂ ਕੁਝ ਦੇਰ ਲਈ ਸ੍ਰੀ ਅੰਮ੍ਰਿਤਸਰ ਤੋਂ ਦੂਰ ਰਹਿ ਕੇ ਸਿੱਖੀ ਦੇ ਪ੍ਰਚਾਰ ਨੂੰ ਬਿਆਸ ਤੇ ਰਾਵੀ ਦੇ ਇਲਾਕੇ ਵਿਚ ਕਰਨ ਦੀ ਯੋਜਨਾ ਬਣਾ ਲਈ। ਉਹ ਸੰਗਤਾਂ ਨਾਲ ਉਸ ਇਲਾਕੇ ਵਿਚ ਸਿੱਖੀ ਦੇ ਪ੍ਰਸਾਰ ਲਈ ਚਲੇ ਗਏ। ਗੁਰੂ ਜੀ ਨੇ ਪਹਿਲੇ ਪੜਾਅ ਵਿਚ ਤਰਨਤਾਰਨ ਸਾਹਿਬ ਦੀ ਨੀਂਹ ਰੱਖ ਕੇ ਇਸ ਨੂੰ ਵਸਾਇਆ ਤੇ ਫਿਰ ਇੱਥੇ ਗੁਰ-ਅਸਥਾਨ ਤਿਆਰ ਕਰਵਾ ਕੇ ਇਸ ਇਲਾਕੇ ਦੇ ਵਿਚ ਪਾਣੀ ਦੀ ਕਿੱਲਤ ਦੂਰ ਕਰਨ ਲਈ ਵਿਸ਼ਾਲ ਸਰੋਵਰ ਤਿਆਰ ਕਰਵਾਇਆ। ਇਸ ਦੇ ਨਾਲ ਹੀ ਇੱਥੇ ਅਪਾਹਜਾਂ ਤੇ ਗੰਭੀਰ ਰੋਗਾਂ ਨਾਲ ਗ੍ਰਸਤ ਰੋਗੀਆਂ ਦੀ ਸੇਵਾ ਲਈ ਕੁਸ਼ਟ ਆਸ਼ਰਮ ਸਥਾਪਿਤ ਕਰਵਾਇਆ। ਇਸ ਦੇ ਨਾਲ ਉੱਥੇ ਸਿੱਖੀ ਦੀ ਸਿੱਖਿਆ ਤੇ ਗੁਰਬਾਣੀ ਦਾ ਪ੍ਰਵਾਹ ਚਲਾਇਆ। ਤਰਨਤਾਰਨ ਸਾਹਿਬ ਵਸਾਉਣ ਤੋਂ ਬਾਅਦ ਗੁਰੂ ਸਾਹਿਬ ਕਰਤਾਰਪੁਰ ਸਾਹਿਬ (ਜਲੰਧਰ) ਆ ਗਏ। ਇਸ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਵਾਇਆ। ਸੰਗਤਾਂ ਨੂੰ ਉਤਸ਼ਾਹ ਤੇ ਪ੍ਰੇਰਨਾ ਦੇ ਕੇ ਗੁਰੂ-ਘਰ ਦਾ ਅਸਥਾਨ ਤਿਆਰ ਕਰਵਾਇਆ ਤਾਂ ਜੋ ਉਸ ਇਲਾਕੇ ਦੀ ਸੰਗਤ ਉੱਥੇ ਰੋਜ਼ਾਨਾ ਸਾਧ-ਸੰਗਤ ਦੇ ਰੂਪ ਵਿਚ ਗੁਰਬਾਣੀ ਨਾਲ ਜੁੜ ਕੇ ਗੁਰਸਿੱਖੀ ਸਿੱਖਿਆ ਗ੍ਰਹਿਣ ਕਰਨ ਦਾ ਅਭਿਆਸ ਕਰ ਸਕੇ ਅਤੇ ਨਾਲ ਹੀ ਸਭਨਾਂ ਦਾ ਆਪਸੀ ਭਾਈਚਾਰਾ ਵੀ ਪ੍ਰਫੁਲਿਤ ਹੋਏ। ਉੱਥੇ ਕੁਝ ਸਮਾਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਗੁਜ਼ਾਰਿਆ। ਗੁਰੂ ਜੀ ਨੇ ਉਸ ਇਲਾਕੇ ਦੇ ਇਰਦ-ਗਿਰਦ ਪਿੰਡਾਂ ਵਿਚ ਸਿੱਖੀ ਦੀਆਂ ਪ੍ਰਚਾਰ ਫੇਰੀਆਂ ਲਾਈਆਂ। ਜਿਸ ਨਾਲ ਉਸ ਇਲਾਕੇ ਵਿਚ ਸਿੱਖੀ ਦਾ ਕਾਫੀ ਪ੍ਰਚਾਰ ਹੋਇਆ। ਗੁਰੂ ਜੀ ਦੇ ਉੱਦਮ ਨਾਲ ਕਰਤਾਰਪੁਰ ਸਾਹਿਬ ਵੀ ਸਿੱਖੀ ਦਾ ਇਕ ਹੋਰ ਕੇਂਦਰ ਸਥਾਪਿਤ ਹੋ ਗਿਆ।

ਉੱਥੋਂ ਗੁਰੂ ਸਾਹਿਬ ਸੰਗਤਾਂ ਨਾਲ ਪੜਾਅ ਕਰਦੇ ਲਹਿੰਦੇ ਵੱਲ ਦੇ ਇਲਾਕੇ ਵਿਚ ਵਡਾਲੀ (ਸ੍ਰੀ ਅੰਮ੍ਰਿਤਸਰ) ਆ ਡੇਰਾ ਕੀਤਾ। ਵਡਾਲੀ ਵਿਖੇ ਹੀ ਉਨ੍ਹਾਂ ਦੇ ਘਰ ਸਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਹੋਇਆ। ਵਡਾਲੀ ਪੱਕਾ ਟਿਕਾਣਾ ਬਣਾ ਕੇ ਗੁਰੂ ਜੀ ਲਹਿੰਦੇ ਪਹਾੜ ਦੇ ਪਾਸੇ ਦੱਖਣ ਦੇ ਪਿੰਡਾਂ ਵਿਚ ਸਿੱਖੀ ਦੇ ਪ੍ਰਚਾਰ ਲਈ ਫੇਰੀਆਂ ਲਾਉਂਦੇ ਰਹੇ।

ਉਸ ਸਮੇਂ ਇਸ ਇਲਾਕੇ ਵਿਚ ਬੜੀ ਔੜ ਲੱਗ ਗਈ। ਉਧਰ ਖੇਤੀ ਵਰਖਾ ਆਸਰੇ ਹੀ ਹੁੰਦੀ ਸੀ ਅਤੇ ਕੁਝ ਖੂਹਾਂ ਦੁਆਰਾ। ਗੁਰੂ ਜੀ ਜਿੱਧਰ ਵੀ ਸਿੱਖੀ ਦੇ ਪ੍ਰਚਾਰ ਲਈ ਜਾਂਦੇ ਤਾਂ ਲੋਕਾਂ ਨੂੰ ਸਰੋਵਰ ਤੇ ਖੂਹ ਲਾਉਣ ਦੀ ਪ੍ਰੇਰਨਾ ਦਿੰਦੇ ਤਾਂ ਜੋ ਖੇਤੀ ਦੀ ਉਪਜ ਲਈ ਵਰਖਾ ਦੇ ਨਾਲ ਹੋਰ ਸਾਧਨ ਵੀ ਬਣ ਜਾਣ। ਪਰ ਭਿਆਨਕ ਔੜ ਦੇ ਕਾਰਨ ਉਸ ਇਲਾਕੇ ਵਿਚ ਕਾਲ ਪੈ ਗਿਆ। ਕਾਲ ਪੈਣ ਦੇ ਨਾਲ ਕੁਦਰਤੀ ਬਿਮਾਰੀਆਂ ਵੀ ਪੈਦਾ ਹੋ ਗਈਆਂ। ਰੋਟੀ ਨਾ ਮਿਲਣ 'ਤੇ ਭੁੱਖੇ ਲੋਕ ਮੌਤ ਦਾ ਸ਼ਿਕਾਰ ਬਣਨਾ ਸ਼ੁਰੂ ਹੋ ਗਏ। ਪਿੰਡਾਂ ਵਿਚ ਤਾਂ ਮਾੜਾ-ਮੋਟਾ ਅੰਨ ਦਾ ਦਾਣਾ ਮਿਲ ਜਾਂਦਾ ਸੀ, ਪਰ ਸ਼ਹਿਰਾਂ

ਵਿਚ ਅੰਨ ਦੀ ਘਾਟ ਕਾਰਨ ਬਿਮਾਰੀਆਂ ਨੇ ਬੜੀ ਮਾਰ ਕੀਤੀ। ਹੋਰ ਸ਼ਹਿਰਾਂ ਦੇ ਨਾਲ ਲਾਹੌਰ ਦੀ ਹਾਲਤ ਖਾਸ ਤੌਰ 'ਤੇ ਭਿਆਨਕ ਤੇ ਤਰਸਯੋਗ ਬਣ ਗਈ। ਲਾਹੌਰ ਦੀਆਂ ਗਲੀਆਂ ਤੇ ਬਾਜ਼ਾਰਾਂ ਵਿਚ ਮੁਰਦਿਆਂ ਦੇ ਢੇਰ ਲੱਗ ਗਏ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਦੀ ਦੁਰਦਸ਼ਾ ਦੀ ਖ਼ਬਰ ਮਿਲਣ 'ਤੇ ਸੰਗਤਾਂ ਨਾਲ ਤੁਰੰਤ ਲਾਹੌਰ ਪਹੁੰਚ ਗਏ। ਉਨ੍ਹਾਂ ਦੁਖੀਆਂ ਦਾ ਦੁੱਖ-ਦਰਦ ਵੰਡਣ ਲਈ ਅਤੇ ਕਾਲ ਪੀੜਤਾਂ ਦੀ ਸਹਾਇਤਾ ਵਾਸਤੇ ਲੰਗਰ ਅਤੇ ਦਵਾ-ਦਾਰੂ ਦੇ ਰਾਹਤ ਕਾਰਜ ਸ਼ੁਰੂ ਕਰਵਾ ਦਿੱਤੇ। ਸੰਗਤਾਂ ਤੇ ਹੋਰ ਸਭਨਾਂ ਨੂੰ ਉਤਸ਼ਾਹ ਦਿੰਦਿਆਂ ਉਨ੍ਹਾਂ ਅੰਦਰ ਪਰਉਪਕਾਰ ਦੀ ਭਾਵਨਾ ਜਗਾ ਕੇ ਰੋਗੀਆਂ ਅਤੇ ਲੋੜਵੰਦਾਂ ਦੀ ਸੇਵਾ ਨਾਲ ਜੋੜਿਆ। ਯਤੀਮਾਂ ਤੇ ਬੇਰੁਜ਼ਗਾਰਾਂ ਦੀ ਸਹਾਇਤਾ ਲਈ ਉਨ੍ਹਾਂ ਨੇ ਚੂਨਾ ਮੰਡੀ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦੀ ਇਮਾਰਤ ਅਤੇ ਡੱਬੀ ਬਜ਼ਾਰ ਵਿਚ ਗੁਰਦੁਆਰਾ ਤੇ ਬਾਉਲੀ ਸਾਹਿਬ ਦੀ ਉਸਾਰੀ ਅਰੰਭ ਕਰਵਾ ਦਿੱਤੀ ਤਾਂ ਜੋ ਬੇਰੁਜ਼ਗਾਰਾਂ ਤੇ ਯਤੀਮਾਂ ਨੂੰ ਕਾਰ ਮਿਲ ਸਕੇ। ਉਨ੍ਹਾਂ ਗੁਰੂ-ਘਰ ਦੀ ਦਸਵੰਧ ਦੀ ਰਕਮ ਅਤੇ ਸੰਗਤਾਂ ਨੂੰ ਪ੍ਰੇਰ ਕੇ ਇਕੱਤਰ ਕੀਤੀਆਂ ਸਾਰੀਆਂ ਭੇਟਾਵਾਂ ਲੋਕਾਂ ਦੀ ਭਲਾਈ ਲਈ ਖਰਚ ਕਰ ਦਿੱਤੀਆਂ। ਗੁਰੂ ਸਾਹਿਬ ਦੇ ਇਨ੍ਹਾਂ ਸੇਵਾ-ਕਾਰਜਾਂ ਨੂੰ ਅਕਬਰ ਬਾਦਸ਼ਾਹ ਨੇ ਵੀ ਬੜਾ ਸਲਾਹਿਆ।

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਪੰਜਾਬ ਦੇ ਪਿੰਡਾਂ ਵਿਚ ਸਿੱਖੀ ਦੀ ਸਿੱਖਿਆ ਫੈਲਾਉਣ ਦੇ ਨਾਲ ਅੱਗੋਂ ਵਾਸਤੇ ਔੜ ਦੇ ਨਾਲ ਨਜਿੱਠਣ ਲਈ ਕਿਸਾਨਾਂ ਵਿਚ ਜਾਗ੍ਰਤੀ ਲਿਆਉਣ ਲਈ ਖੇਤੀ ਲਈ ਖੂਹਾਂ ਦੇ ਲਗਵਾਉਣ ਵੱਲ ਉਚੇਚਾ ਧਿਆਨ ਦਿਵਾਉਂਦੇ ਰਹੇ। ਉਨ੍ਹਾਂ ਨੂੰ ਜਿੱਥੇ-ਜਿੱਥੇ ਵੀ ਲੋੜ ਜਾਪੀ, ਖੂਹ ਲਵਾਉਣ ਵਿਚ ਗੁਰੂ-ਘਰ ਲਈ ਇਕੱਤਰ ਹੋਏ ਦਸਵੰਧ ਵਿੱਚੋਂ ਵੀ ਮਦਦ ਕੀਤੀ। ਉਨ੍ਹਾਂ ਲੋਕਾਂ ਨੂੰ ਇਕ ਹਰਟੇ ਖੂਹ ਦੀ ਦੋ-ਹਰਟੇ, ਚਾਰ-ਹਰਟੇ, ਛੇ-ਹਰਟੇ ਖੂਹ ਲਗਵਾਉਣ ਲਈ ਪ੍ਰੇਰਨਾ ਦਿੱਤੀ ਤਾਂ ਜੋ ਇਕ ਖੂਹ ਤੋਂ ਵੱਧ ਖੂਹਾਂ ਦਾ ਕੰਮ ਲਿਆ ਜਾ ਸਕੇ। ਉਨ੍ਹਾਂ ਵਡਾਲੀ ਤੋਂ ਲਹਿੰਦੇ ਪਾਸੇ ਦੇ ਪਿੰਡ ਵਿਚ ਛੇ-ਹਰਟਾ ਖੂਹ ਲਗਵਾ ਕੇ ਇਹ ਉਦਾਹਰਨ ਸਭ ਦੇ ਸਾਹਮਣੇ ਰੱਖ ਦਿੱਤੀ। ਇਹ ਖੂਹ ਹੁਣ ਵੀ ਛੇਹਰਟਾ ਸਾਹਿਬ (ਸ੍ਰੀ ਅੰਮ੍ਰਿਤਸਰ) ਵਿਖੇ ਕਾਇਮ ਹੈ। ਗੁਰੂ ਸਾਹਿਬ ਸਭਨਾਂ ਨੂੰ ਇਸ਼ਨਾਨ ਕਰਕੇ ਸਵੱਛ ਹੋ ਕੇ ਭਜਨ-ਬੰਦਗੀ ਨਾਲ ਜੁੜਨ, ਸੱਚੀ-ਸੁੱਚੀ ਕਿਰਤ ਕਰਨ, ਪ੍ਰਕਿਰਤਿਕ ਸਮੱਸਿਆਵਾਂ ਲਈ ਅਗਾਊਂ ਬਾਨਣੂ ਬੰਨਣ, ਪਰਉਪਕਾਰ ਤੇ ਸੇਵਾ ਵਾਲਾ ਜੀਵਨ ਜਿਊਂਣ ਦਾ ਉਦੇਸ਼-ਉਪਦੇਸ਼ ਦ੍ਰਿੜ੍ਹ ਕਰਾਉਂਦੇ ਹੋਏ ਵਾਪਸ ਵਡਾਲੀ ਆ ਗਏ।

ਵਡਾਲੀ ਵਿਖੇ ਸ੍ਰੀ ਅੰਮ੍ਰਿਤਸਰ ਦੀਆਂ ਸੰਗਤਾਂ ਵੱਲੋਂ ਇੱਥੇ ਆ ਕੇ ਜ਼ੋਰ ਪਾਉਣ 'ਤੇ ਆਪ ਪਰਵਾਰ ਸਹਿਤ ਸ੍ਰੀ ਅੰਮ੍ਰਿਤਸਰ ਵਾਪਸ ਪਰਤ ਆਏ। ਗੁਰੂ ਜੀ ਦੇ ਸ੍ਰੀ ਅੰਮ੍ਰਿਤਸਰ ਆਉਣ ਨਾਲ ਗੁਰੂ-ਦਰਬਾਰ ਦੀਆਂ ਰੌਣਕਾਂ ਵਾਪਸ ਪਰਤ ਆਈਆਂ। ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰਬਾਣੀ ਕੀਰਤਨ ਤੇ ਗੁਰ-ਬਚਨਾਂ ਦੀ ਕਥਾ-ਵਿਆਖਿਆ ਦੀ ਧੁਨੀ ਨਿਰੰਤਰ ਗੂੰਜਣੀ ਸ਼ੁਰੂ ਹੋ ਗਈ। ਸਭ ਪਾਸਿਓਂ ਆਉਣ ਵਾਲੀਆਂ ਸੰਗਤਾਂ ਦਾ

ਤਾਂਤਾ ਲੱਗਾ ਰਹਿੰਦਾ ਸੀ। ਆਪ ਜੀ ਨੇ ਗੁਰੂ-ਘਰ ਦੇ ਰਬਾਬੀਆਂ ਵੱਲੋਂ ਕੀਰਤਨ ਕਰਨ ਲਈ ਦਿੱਕਤਾਂ ਖੜੀਆਂ ਕਰਨ 'ਤੇ ਆਪ ਸਰੰਦਾ ਲੈ ਕੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ ਅਤੇ ਸਿੱਖ ਸੰਗਤਾਂ ਨੂੰ ਰਲ ਕੇ ਕੀਰਤਨ ਕਰਨ ਵਾਲੇ ਪਾਸੇ ਜੋੜਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਧਦੇ ਪ੍ਰਤਾਪ ਨੂੰ ਅਤੇ ਸਿੱਖੀ ਦੇ ਸਭ ਪਾਸੇ ਹੋ ਰਹੇ ਪ੍ਰਚਾਰ ਨੂੰ ਵੇਖ ਕੇ ਪ੍ਰਿਥੀ ਚੰਦ ਨੀਚ ਘਿਨੌਣੀਆਂ ਹਰਕਤਾਂ 'ਤੇ ਉਤਰ ਆਇਆ। ਗੁਰੂ-ਘਰ ਦਾ ਵਿਰੋਧ ਕਰਦਿਆਂ ਮੀਣਿਆਂ ਵੱਲੋਂ ਨਾਨਕ 'ਪਦ' ਵਰਤ ਕੇ ਆਪਣੀ ਨਕਲੀ ਬਾਣੀ ਦੀ ਰਚਨਾ ਕਰ ਕੇ ਗੁਰਬਾਣੀ ਵਿਚ ਰਲਾ ਪਾਉਣ ਦੀ ਸਾਜ਼ਿਸ਼ ਸ਼ੁਰੂ ਕਰ ਦਿੱਤੀ। ਸ੍ਰੀ ਗੁਰੂ ਅਰਜਨ ਦੇਵ ਜੀ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੋਤਰੇ ਧਰਮ ਚੰਦ (ਬਾਬਾ ਲਖਮੀ ਦਾਸ ਜੀ ਦੇ ਬੇਟੇ) ਦੇ ਅਕਾਲ ਚਲਾਣੇ ਦੇ ਭੋਗ 'ਤੇ ਡੇਰਾ ਬਾਬਾ ਨਾਨਕ ਗਏ ਤਾਂ ਉੱਥੇ ਰਾਗੀਆਂ ਨੇ ਗੁਰਬਾਣੀ ਦੇ ਕੀਰਤਨ ਦੇ ਨਾਲ 'ਨਾਨਕ' ਪਦ ਹੇਠ ਰਚਿਤ ਮੀਣਿਆਂ ਦੀ ਕੱਚੀ ਬਾਣੀ ਦਾ ਵੀ ਗਾਇਨ ਕੀਤਾ। ਗੁਰੂ ਜੀ ਉਸ ਤੋਂ ਚੌਕਸ ਹੋ ਗਏ ਅਤੇ ਮੀਣਿਆਂ ਵੱਲੋਂ ਨਕਲੀ ਬਾਣੀ ਦੇ ਗੁਰਬਾਣੀ ਵਿਚ ਪਾਏ ਜਾਣ ਵਾਲੇ ਰਲੇ ਨੂੰ ਰੋਕਣ ਤੇ ਗੁਰਬਾਣੀ ਦੀ ਸ਼ੁੱਧਤਾ ਤੇ ਪ੍ਰਮਾਣਿਕਤਾ ਨੂੰ ਸਥਾਪਿਤ ਕਰਨ ਲਈ ਗੁਰੂ ਸਾਹਿਬਾਨ, ਭਗਤ ਸਾਹਿਬਾਨ ਤੇ ਹੋਰ ਪ੍ਰਮਾਣਿਕ ਬਾਣੀ ਨੂੰ ਸੰਕਲਿਤ ਕਰ ਕੇ ਸਾਰੀ ਪ੍ਰਮਾਣਿਕ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕਰਨ ਦੀ ਯੋਜਨਾ ਸੋਚ ਲਈ ਤਾਂ ਜੋ ਸਦੀਵ ਵਾਸਤੇ ਸਿੱਖੀ ਦੀ ਅਗਵਾਈ ਲਈ ਗੁਰਬਾਣੀ ਦਾ ਇਕ ਪ੍ਰਮਾਣਿਕ ਧਰਮ ਗ੍ਰੰਥ ਤਿਆਰ ਹੋ ਜਾਏ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਿਆਰੀ ਵਾਸਤੇ ਸ੍ਰੀ ਰਾਮਸਰ (ਸ੍ਰੀ ਅੰਮ੍ਰਿਤਸਰ) ਦੇ ਇਕਾਂਤ ਸਥਾਨ ਨੂੰ ਚੁਣ ਕੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਵਿਦਵਾਨ ਗੁਰਸਿੱਖਾਂ ਨੂੰ ਭੇਜ ਕੇ ਜਿੱਥੇ-ਜਿੱਥੇ ਵੀ ਬਾਣੀ ਸੰਭਾਲੀ ਪਈ ਸੀ, ਉੱਥੋਂ ਮੰਗਵਾ ਲਈ। ਗੁਰੂ ਸਾਹਿਬਾਨ ਦੀਆਂ ਬਾਣੀਆਂ ਜੋ ਪੋਥੀਆਂ ਦੇ ਰੂਪ ਵਿਚ ਸੰਭਾਲੀਆਂ ਪਈਆਂ ਸਨ, ਉਹ ਬਾਣੀ ਗੁਰਿਆਈ ਦੇ ਸਮੇਂ ਉਨ੍ਹਾਂ ਨੂੰ ਸੌਂਪੀ ਗਈ ਹੋਈ ਸੀ, ਉਹ ਉਨ੍ਹਾਂ ਪਾਸ ਮੌਜੂਦ ਸੀ। ਆਪ ਜੀ ਬਚਪਨ ਤੋਂ ਹੀ ਗੁਰਬਾਣੀ ਦੇ ਨਾਲ ਜੁੜੇ ਹੋਏ ਸਨ। ਆਪ ਜੀ ਨੇ ਭਾਈ ਗੁਰਦਾਸ ਜੀ ਨੂੰ ਨਾਲ ਲੈ ਕੇ ਸਾਰੀ ਇਕੱਤਰ ਹੋਈ ਬਾਣੀ ਦੀ ਪੂਰੀ ਤਰ੍ਹਾਂ ਨਿਰਖ-ਪਰਖ ਕਰ ਕੇ ਸਾਰੀ ਪ੍ਰਮਾਣਿਕ ਬਾਣੀ ਇਕ ਥਾਂ ਸੰਭਾਲ ਕੇ ਇਕੱਤਰ ਕਰ ਲਈ। ਗੁਰੂ ਸਾਹਿਬ ਨੇ ਲਿਖਾਈ ਦੀ ਸੇਵਾ ਭਾਈ ਗੁਰਦਾਸ ਜੀ ਦੇ ਸਪੁਰਦ ਕੀਤੀ। ਸਾਰੀ ਬਾਣੀ ਗੁਰੂ ਜੀ ਆਪ ਲਿਖਵਾਉਂਦੇ ਸਨ ਤੇ ਭਾਈ ਗੁਰਦਾਸ ਜੀ ਲਿਖਦੇ ਸਨ। ਸਾਰੀ ਬਾਣੀ ਗੁਰਮੁਖੀ ਅੱਖਰਾਂ ਵਿਚ ਗੁਰੂ ਜੀ ਦੀ ਸੋਚੀ ਵਿਉਂਤ ਅਨੁਸਾਰ ਲਿਖੀ ਗਈ। ਸਾਰੀ ਬਾਣੀ ਨੂੰ ਰਚਨਾਕਾਰਾਂ, ਕਾਵਿ ਭੇਦਾਂ ਤੇ ਰਾਗਾਂ ਦੀ ਵਿਸ਼ੇਸ਼ ਤਰਤੀਬ ਵਿਚ ਲਿਖਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋ ਜਾਣ 'ਤੇ ਜਿਲਦ ਬੰਨ੍ਹਵਾ ਕੇ ਇਸ ਦਾ ਪਹਿਲਾ ਪ੍ਰਕਾਸ਼ ਭਾਦੋਂ ਸੁਦੀ ਏਕਮ ੧੬੬੧ ਸੰਮਤ (੧੬੦੪ ਈ:) ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਕਰਵਾਇਆ ਗਿਆ। ਬਾਬਾ

ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਲਾਹੀ ਬਾਣੀ ਇਤਨੀ ਵਿਗਿਆਨਕ ਤੇ ਬਰੀਕੀਆਂ ਸਹਿਤ ਸੰਪੂਰਣ ਰਾਗਮਈ ਤਰਤੀਬ ਵਿਚ ਹੈ, ਜਿਸ ਦੀ ਬਦੌਲਤ ਇਹ ਮਹਾਨ ਗ੍ਰੰਥ, ਸਿੱਖੀ ਦਾ ਇਹ ਧਾਰਮਿਕ ਗ੍ਰੰਥ ਸੰਸਾਰ ਦੇ ਸਭ ਧਾਰਮਿਕ ਗ੍ਰੰਥਾਂ ਦੇ ਖੇਤਰ ਵਿਚ ਇਕ ਲਾਸਾਨੀ ਸਥਾਨ ਰੱਖਦਾ ਹੈ। ਸਿੱਖੀ ਵਾਸਤੇ ਇਹ ਗ੍ਰੰਥ ਸਦੀਵ ਲਈ ਹਰ ਤਰ੍ਹਾਂ ਦੀ ਅਗਵਾਈ ਦੇਣ ਲਈ ਪ੍ਰਮਾਣਿਕ ਰਾਹ-ਦਿਸੇਰਾ ਹੈ। ਇਸ ਮਹਾਨ ਗ੍ਰੰਥ ਵਿਚ ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਪਾਸੋਂ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕਰਵਾ ਕੇ ਜੋਤੀ-ਜੋਤ ਸਮਾਉਣ ਤੋਂ ਪਹਿਲੇ ਇਸ ਪਾਵਨ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿ ਕੇ ਸਿੱਖੀ ਦੀ ਗੁਰਿਆਈ ਦਿੱਤੀ ਅਤੇ ਇਸ ਨੂੰ ਜ਼ਾਹਿਰਾ-ਜ਼ਹੂਰ ਗੁਰੂ ਥਾਪ ਕੇ ਸਦੀਵ ਲਈ ਸਿੱਖਾਂ ਨੂੰ ਇਸ ਦੇ ਲੜ ਲਗਾ ਦਿੱਤਾ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦਾ ਧਾਰਮਿਕ ਇਸ਼ਟ ਗ੍ਰੰਥ ਹੋਣ ਦੇ ਨਾਲ ਹੀ ਜ਼ਾਹਿਰਾ-ਜ਼ਹੂਰ ਗੁਰੂ ਵੀ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉੱਦਮਾਂ ਸਦਕਾ ਸਿੱਖੀ ਨਾ ਕੇਵਲ ਪੰਜਾਬ ਦੇ ਸਭਨਾਂ ਇਲਾਕਿਆਂ ਵਿਚ, ਸਗੋਂ ਪੰਜਾਬ ਤੋਂ ਬਾਹਰ ਕਸ਼ਮੀਰ, ਕਾਬਲ, ਆਗਰਾ, ਮੱਧ ਭਾਰਤ, ਮਹਾਂਰਾਸ਼ਟਰ, ਗੁਜਰਾਤ ਦੇ ਦੂਰ-ਦੂਰ ਦੇ ਇਲਾਕਿਆਂ ਤਕ ਵੀ ਫੈਲ ਗਈ ਸੀ। ਭਾਈ ਗੁਰਦਾਸ ਜੀ ਨੇ ਆਪਣੀਆਂ ਰਚੀਆਂ ਵਾਰਾਂ ਵਿਚ ਗਿਆਰ੍ਹਵੀਂ ਵਾਰ ਦੀ ੧੮ਵੀਂ ਤੇ ੧੯ਵੀਂ ਪਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਿਆਰੇ ਸਿੱਖਾਂ ਦੇ ਨਾਮ, ੨੦ਵੀਂ ਪਉੜੀ ਵਿਚ ਸਿੱਖ ਨਾਮਾਵਲੀ, ੨੧ਵੀਂ ਪਉੜੀ ਵਿਚ ਸੁਲਤਾਨਪੁਰੀਏ ਸਿੱਖਾਂ, ੨੨ਵੀਂ ਪਉੜੀ ਵਿਚ ਮਸੰਦ ਸਿੱਖਾਂ, ੨੩ਵੀਂ ਪਉੜੀ ਵਿਚ ਅਤਿ ਸਨਮੁਖ ਸਿੱਖਾਂ, ੨੪ਵੀਂ ਪਉੜੀ ਵਿਚ ਪੰਜਾਬ ਦੇ ਸਿੱਖਾਂ, ੨੫ਵੀਂ ਪਉੜੀ ਵਿਚ ਲਾਹੌਰ, ਮੁਜੰਗੀ ਸੰਗਤ, ੨੬ਵੀਂ ਪਉੜੀ ਵਿਚ ਦੇਸ਼ਾਂਤਰੀ ਸੰਗਤ, ੨੭ਵੀਂ ਪਉੜੀ ਵਿਚ ਆਗਰੇ ਦੀ ਸੰਗਤ ਅਤੇ ੨੮ਵੀਂ ਪਉੜੀ ਵਿਚ ਹਜ਼ੂਰੀ ਸਿੱਖਾਂ ਬਾਰੇ ਸੰਕੇਤ ਰੂਪ ਵਿਚ ਜਾਣਕਾਰੀ ਦਿੱਤੀ ਹੈ। ਜਿਸ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਦੇ ਸਿੱਖੀ ਦੇ ਫੈਲਾਉ ਬਾਰੇ ਪਤਾ ਲੱਗਦਾ ਹੈ। ਸਿੱਖੀ ਦਾ ਪ੍ਰਤਾਪ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਫੈਲਣਾ ਸ਼ੁਰੂ ਹੋ ਗਿਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਦੇ ਯਤਨਾਂ ਸਦਕਾ ਸਿੱਖ ਸੰਗਤਾਂ ਦੀ ਗਿਣਤੀ ਵਿਚ ਬੜਾ ਵਾਧਾ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿੱਥੇ ਵੀ ਪਹਿਲੇ ਸੰਗਤਾਂ ਸਥਾਪਿਤ ਸਨ, ਉਨ੍ਹਾਂ ਸਭ ਕੜੀਆਂ ਨੂੰ ਮਜ਼ਬੂਤ ਕਰ ਕੇ ਉਨ੍ਹਾਂ ਅੰਦਰ ਇਹ ਨਵੀਂ ਰੂਹ ਫੂਕ ਦਿੱਤੀ। ਆਪ ਜੀ ਦੇ ਸਿੱਖੀ ਦੇ ਪ੍ਰਚਾਰ ਤੇ ਫੈਲਾਉ ਸਦਕਾ ਸਿੱਖਾਂ ਦੀ ਗਿਣਤੀ ਜੋ ਹਜ਼ਾਰਾਂ ਵਿਚ ਸੀ, ਲੱਖਾਂ ਵਿਚ ਹੋ ਗਈ ਅਤੇ ਸੰਸਾਰ ਦੇ ਹਰ ਦੇਸ਼ ਵਿਚ ਸਿੱਖ ਫੈਲ ਗਏ ਸਨ।

ਜਦੋਂ ਅਕਬਰ ਬਾਦਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਆਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸੁਣ ਕੇ ਅਤੇ ਗੁਰੂ ਜੀ ਨਾਲ ਸਿੱਖੀ ਬਾਰੇ ਬਚਨ-ਬਿਲਾਸ ਕਰ ਕੇ ਬੜਾ ਪ੍ਰਸੰਨ ਹੋਇਆ। ਉਸ ਨੇ ਗੁਰੂ-ਘਰ ਵਾਸਤੇ ਜਾਗੀਰ

ਲਾਉਣੀ ਚਾਹੀ। ਪਰ ਗੁਰੂ ਜੀ ਨੇ ਜਾਗੀਰ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਗੁਰੂ-ਘਰ ਦੇ ਸਾਰੇ ਕਾਰਜ ਸੰਗਤਾਂ ਆਸਰੇ ਚਲਦੇ ਹਨ, ਸ਼ਾਹੀ ਜਾਗੀਰਾਂ ਨਾਲ ਨਹੀਂ। ਗੁਰੂ ਜੀ ਨੇ ਇਤਨਾ ਜ਼ਰੂਰ ਕੀਤਾ ਕਿ ਅਕਬਰ ਨੂੰ ਕਹਿ ਕੇ ਪੰਜਾਬ ਦੇ ਸੋਕੇ ਤੋਂ ਪੀੜ੍ਹਤ ਕਿਸਾਨਾਂ ਵਾਸਤੇ ਰਾਹਤ ਵਜੋਂ ਕੁਝ ਜ਼ਮੀਨ ਦਾ ਲਗਾਨ ਮੁਆਫ਼ ਕਰਵਾ ਦਿੱਤਾ। ਗੁਰੂ ਜੀ ਸਦਾ ਲੋਕਾਈ ਦੀ ਭਲਾਈ ਵਾਸਤੇ ਸੋਚਦੇ ਤੇ ਉਨ੍ਹਾਂ ਦੇ ਉਧਾਰ ਲਈ ਯਤਨਸ਼ੀਲ ਰਹਿੰਦੇ ਸਨ।

ਅਕਬਰ ਦੀ ਮੌਤ ਤੋਂ ਬਾਅਦ ਜਹਾਂਗੀਰ ਤਖ਼ਤ ’ਤੇ ਬੈਠਾ। ਉਸ ਨੇ ਹਕੂਮਤ ਨੂੰ ਮਜ਼ਬੂਤੀ ਨਾਲ ਸੰਭਾਲਣ ਵਾਸਤੇ ਕੱਟੜ ਜਨੂੰਨੀ ਮੌਲਾਣਿਆਂ ਤੇ ਮੁਸਲਿਮ ਧਾਰਮਿਕ ਆਗੂਆਂ ਨਾਲ ਨਜ਼ਦੀਕੀ ਸਥਾਪਿਤ ਕਰ ਲਈ। ਅਕਬਰ ਬਾਦਸ਼ਾਹ ਧਾਰਮਿਕ ਤੌਰ ’ਤੇ ਸੁਲਹਕੁਲ ਹੋਣ ਕਰਕੇ ਕੱਟੜ ਨਹੀਂ ਸੀ। ਹੁਣ ਕੱਟੜ ਤੇ ਇਸਲਾਮੀ ਜਨੂੰਨ ਨਾਲ ਭਰੇ ਮੌਲਾਣਿਆਂ ਤੇ ਉਲਮਾਵਾਂ ਨੂੰ ਐਸਾ ਸ਼ਹਿਨਸ਼ਾਹ ਮਿਲ ਗਿਆ, ਜੋ ਇਸਲਾਮ ਦੇ ਜਬਰਨ ਫੈਲਾਉ ਲਈ ਉਨ੍ਹਾਂ ਦੇ ਇਸ਼ਾਰੇ ’ਤੇ ਚੱਲ ਸਕਦਾ ਸੀ। ਪੰਜਾਬ ਵਿਚ ਸਿੱਖ ਧਰਮ ਦੇ ਪ੍ਰਭਾਵ ਕਾਰਨ ਇਸਲਾਮ ਨੂੰ ਧੱਕਾ ਲੱਗਣਾ ਸ਼ੁਰੂ ਹੋ ਗਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖੀ ਦੇ ਪਚਾਰ ਕਾਰਨ ਸਿੱਖਾਂ ਦਾ ਸਭ ਪਾਸੇ ਬੜਾ ਵਾਧਾ ਹੋ ਰਿਹਾ ਸੀ। ਸਿੱਖੀ ਦੀ ਵਿਕਾਸ ਗਤੀ ਤੇਜ਼ ਹੋਣ ਨਾਲ ਇਸਲਾਮ ਨੂੰ ਕਾਫੀ ਢਾਹ ਲੱਗ ਰਹੀ ਸੀ। ਇਹ ਵੇਖ ਕੇ ਕੱਟੜ ਜਨੂੰਨੀ ਮੌਲਾਣੇ ਸਿੱਖੀ ਨਾਲ ਈਰਖਾ ਕਰਨ ਲੱਗ ਪਏ। ਨਕਸ਼ਬੰਦੀ ਇਸਲਾਮੀ ਫਿਰਕੇ ਦੇ ਹੱਠ-ਧਰਮੀ ਅਤੇ ਜਨੂੰਨੀ ਸ਼ੇਖ ਮੁਹੰਮਦ ਸਰਹੰਦੀ ਜੋ ਜਹਾਂਗੀਰ ਬਾਦਸ਼ਾਹ ਦੇ ਬਹੁਤ ਨੇੜੇ ਸੀ, ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਹਕੂਮਤ ਦੇ ਵਿਦਰੋਹੀ ਅਮੀਰ ਖੁਸਰੋ ਨੂੰ ਬਗਾਵਤ ਦੇ ਸਮੇਂ ਦੌਰਾਨ ਉਸ ਦੀ ਮਦਦ ਕਰਨ ਦੀ ਦਲੀਲ ਦੇ ਕੇ ਇਸ ਜ਼ੁਰਮ ਕਾਰਨ ਜਹਾਂਗੀਰ ਨੂੰ ਭੜਕਾ ਕੇ ਇਸਲਾਮੀ ‘ਯਾਸਾ’ ਕਾਨੂੰਨ ਦੇ ਤਹਿਤ ਮੌਤ ਦੀ ਸਜ਼ਾ ਦਾ ਫ਼ਰਮਾਨ ਜਾਰੀ ਕਰਵਾ ਦਿੱਤਾ। ਇਸ ਸ਼ਾਹੀ ਫ਼ਰਮਾਨ ਦੇ ਤਹਿਤ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਵਿਖੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖ ਧਰਮ ਦੇ ਇਤਿਹਾਸ ਵਿਚ ਇਕ ਕ੍ਰਾਂਤੀਕਾਰੀ ਪਰੰਪਰਾ ਨੂੰ ਜਨਮ ਦਿੱਤਾ। ਆਪ ਜੀ ਨੇ ਸਿੱਖਾਂ ਨੂੰ ਆਪਣੇ ਧਰਮ ਦੇ ਅਕੀਦੇ ਨੂੰ ਸਲਾਮਤ ਰੱਖਣ ਵਾਸਤੇ ਜਾਨ ਕੁਰਬਾਨ ਕਰਨ ਦੀ ਸਿੱਖਿਆ ਗ੍ਰਹਿਣ ਕਰਵਾ ਦਿੱਤੀ। ਆਪ ਜੀ ਦੀ ਸ਼ਹੀਦੀ ਦੇ ਪਰਿਣਾਮ ਵਜੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਦੀਆਂ ਦੋ ਕ੍ਰਿਪਾਨਾਂ ਧਾਰਨ ਕਰ ਕੇ ਸ੍ਰੀ ਅਕਾਲ ਤਖਤ ਸਾਹਿਬ ’ਤੇ ਬੈਠ ਕੇ ਸਿੱਖੀ ਦੀ ਗੁਰਿਆਈ ਗੱਦੀ ਗ੍ਰਹਿਣ ਕਰ ਕੇ ਸਿੱਖੀ ਵਿਚ ਭਗਤੀ ਤੇ ਸ਼ਕਤੀ ਨੂੰ ਸੰਯੁਕਤ ਕਰਨ ਦੀ ਮਰਯਾਦਾ ਦੀ ਬੁਨਿਆਦ ਰੱਖ ਦਿੱਤੀ। ਇਸ ਦੇ ਨਾਲ ਹੀ ਸਿੱਖੀ ਵਿਚ ਭਾਉ-ਭਗਤੀ ਤੇ ਨਾਮ-ਸਿਮਰਨ ਦੇ ਅਭਿਆਸ ਦੇ ਨਾਲ ਬੀਰ ਰਸੀ ਗਤੀਵਿਧੀਆਂ ਦੀ ਪਰੰਪਰਾ ਵੀ ਸ਼ੁਰੂ ਹੋ ਗਈ।

■

# ਭਗਤ ਕਬੀਰ ਜੀ ਦੀ ਸਮਾਜਿਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਸ਼ੇਸ਼ ਸੰਦਰਭ ਵਿਚ

*-ਸ਼ੀਤਲ ਰਾਠੌਰ**

ਭਗਤ ਕਬੀਰ ਜੀ ਮੱਧ ਯੁੱਗ ਦੇ ਮਹਾਨ ਸਮਾਜ ਸੁਧਾਰਕ ਸਨ। ਆਪ ਇਕ ਸਧਾਰਨ ਪਰਵਾਰ ਤੋਂ ਸਨ। ਆਪ ਦਾ ਜਨਮ ਸੰਨ ੧੩੯੮ ਈ. (ਜੇਠ ਸੁਦੀ ੧੫, ੧੪੫੫ ਬਿਕ੍ਰਮੀ) ਵਿਚ ਹੋਇਆ ਦੱਸਿਆ ਜਾਂਦਾ ਹੈ। ਪਰੰਤੂ ਆਪ ਦੇ ਜਨਮ ਸੰਮਤ ਨੂੰ ਲੈ ਕੇ ਵਿਦਵਾਨ ਇਕ ਮੱਤ ਨਹੀਂ ਹਨ। ਆਪ ਜੀ ਨੂੰ ਜਨਮ ਸਮੇਂ ਇਕ ਟੋਕਰੀ ਵਿਚ ਪਾ ਕੇ ਤਲਾਬ ਕੋਲ ਰੱਖ ਦਿੱਤਾ ਗਿਆ ਸੀ। ਉਹ ਬਾਲਕ ਨੀਰੂ ਨਾਮ ਦੇ ਨਿਸੰਤਾਨ ਮੁਸਲਮਾਨ ਜੁਲਾਹੇ ਨੂੰ ਮਿਲ ਗਿਆ। ਉਸ ਨੇ ਆਪਣੀ ਪਤਨੀ ਨੀਮਾ ਨੂੰ ਬਾਲਕ ਦੇ ਮਿਲਣ ਦੀ ਸੂਚਨਾ ਦਿੱਤੀ। ਨੀਮਾ ਉਸ ਬਾਲਕ ਨੂੰ ਪਾ ਕੇ ਬੜੀ ਪ੍ਰਸੰਨ ਹੋਈ ਅਤੇ ਉਸ ਬਾਲਕ ਦੀ ਪਰਵਰਿਸ਼ ਆਪਣੇ ਪੁੱਤਰ ਵਾਂਗ ਕੀਤੀ ਅਤੇ ਬਾਲਕ ਦਾ ਨਾਂ 'ਕਬੀਰ' ਰੱਖਿਆ। ਆਪ ਨੇ ਆਪਣੇ ਆਪ ਨੂੰ ਨਾ ਹਿੰਦੂ ਮੰਨਿਆ ਅਤੇ ਨਾ ਮੁਸਲਮਾਨ।

ਬਨਾਰਸ ਵਿਚ ਰਹਿ ਕੇ ਉਨ੍ਹਾਂ ਨੇ ਆਪਣਾ ਬਹੁਤਾ ਜੀਵਨ ਇਕ ਝੌਂਪੜੀ ਅੰਦਰ ਬਤੀਤ ਕੀਤਾ। ਖੁੱਲ੍ਹੇ ਅਸਮਾਨ ਥੱਲੇ ਉਹ ਲੋਕਾਂ ਨੂੰ ਸਮਾਨਤਾ ਦਾ ਪਾਠ ਪੜ੍ਹਾਉਂਦੇ ਸਨ ਅਤੇ ਭਾਈਚਾਰੇ ਨਾਲ ਜਿਊਂਣ ਦੀ ਸਿੱਖਿਆ ਦਿੰਦੇ ਸਨ। ਉਨ੍ਹਾਂ ਕੋਲ ਨਾ ਤਾਂ ਮਹੱਲ ਸਨ, ਨਾ ਸੰਪਤੀ ਅਤੇ ਨਾ ਹੀ ਮੱਠ। ਫਿਰ ਵੀ ਉਨ੍ਹਾਂ ਨੇ ਆਪਣੇ ਸਿਧਾਂਤਾਂ ਦਾ ਪ੍ਰਚਾਰ-ਪ੍ਰਸਾਰ ਦੂਰ-ਦੂਰ ਤਕ ਕੀਤਾ ਅਤੇ ਆਪਣੇ ਆਦਰਸ਼ ਸਿਧਾਂਤਾਂ ਦੁਆਰਾ ਸਮਾਜ ਅੰਦਰ ਜਾਗਰੂਕਤਾ ਦੀ ਲਹਿਰ ਪੈਦਾ ਕਰ ਦਿੱਤੀ।

ਭਗਤ ਕਬੀਰ ਜੀ ਦੇ ਸਮੇਂ ਭਾਰਤ ਵਿਚ ਹਿੰਦੂ-ਮੁਸਲਮਾਨ ਪਰਸਪਰ ਇਕ- ਦੂਸਰੇ ਨਾਲ ਈਰਖਾ ਕਰਦੇ ਸਨ। ਉਸ ਸਮੇਂ ਭਾਰਤ ਵਿਚ ਮੁਸਲਮਾਨਾਂ ਦਾ ਅਧਿਕਾਰ ਸੀ। ਹਿੰਦੂਆਂ ਉੱਤੇ ਅਤਿਆਚਾਰ ਵਧ ਰਿਹਾ ਸੀ। ਹਿੰਦੂਆਂ ਉੱਤੇ ਦੋ ਤਰਫ਼ ਤੋਂ ਅਤਿਆਚਾਰ ਹੋ ਰਹੇ ਸਨ। ਇਕ ਤਾਂ ਮੁਸਲਮਾਨ ਵਰਗ ਉਨ੍ਹਾਂ ਉੱਤੇ ਅਤਿਆਚਾਰ ਕਰ ਰਿਹਾ ਸੀ ਤੇ ਦੂਜਾ ਉੱਚ ਵਰਗ ਦੇ ਹਿੰਦੂ, (ਨੀਚ) ਅਖੌਤੀ ਨੀਵੇਂ ਵਰਗ ਦੇ ਹਿੰਦੂਆਂ ਉੱਤੇ ਅਤਿਆਚਾਰ ਕਰ ਰਹੇ ਸਨ।

ਜਿੱਥੇ ਮੁਸਲਮਾਨ ਹਿੰਦੂਆਂ ਨੂੰ ਧਰਮ ਪਰਿਵਰਤਨ ਕਰਨ 'ਤੇ ਮਜ਼ਬੂਰ ਕਰ

---

** ਖੋਜ ਵਿਦਿਆਰਥਣ, ਹਿੰਦੀ ਵਿਭਾਗ, ਵਿਕਰਮ ਯੂਨੀਵਰਸਿਟੀ, ਓਜੈਨ (ਮੱਧ ਪ੍ਰਦੇਸ਼) ਮੋ: ੦੯੦੩੯੫-੬੭੯੨੨.*

ਰਹੇ ਸਨ, ਉੱਥੇ ਹੀ ਉੱਚ ਵਰਗ ਦੇ ਹਿੰਦੂ ਅਖੌਤੀ ਨੀਵੇਂ ਵਰਗ ਦੇ ਹਿੰਦੂਆਂ ਉੱਪਰ ਛੂਆ-ਛੂਤ, ਰੂੜ੍ਹੀਵਾਦ, ਬਾਹਰੀ ਅਡੰਬਰ ਆਦਿ ਦੁਆਰਾ ਅਤਿਆਚਾਰ ਕਰ ਰਹੇ ਸਨ। ਐਸੇ ਸਮੇਂ ਵਿਚ ਭਗਤ ਕਬੀਰ ਜੀ ਦਾ ਜਨਮ ਹੋਇਆ। ਉਨ੍ਹਾਂ ਨੇ ਸਹਜ ਗਿਆਨ ਅਤੇ ਸਹਜ ਭਗਤੀ ਨਾਲ ਹਿੰਦੂ ਅਤੇ ਮੁਸਲਮਾਨਾਂ ਨੂੰ ਜੋੜਨ ਦਾ ਕ੍ਰਾਂਤੀਕਾਰੀ ਕਦਮ ਚੁੱਕਿਆ। ਆਪ ਨੇ ਆਪਣੇ ਸਮੇਂ ਦੀ ਸਮਾਜਿਕ ਦਸ਼ਾ ਦਾ ਸਹੀ ਚਿਤਰਣ ਕੀਤਾ। ਸਮਾਜ ਵਿਚ ਪਸਰ ਰਹੀਆਂ ਸਮਾਜਿਕ ਕੁਰੀਤੀਆਂ, ਪਾਖੰਡ ਅਤੇ ਬਾਹਰੀ ਅਡੰਬਰਾਂ ਦਾ ਖੁੱਲ੍ਹ ਕੇ ਵਿਰੋਧ ਕੀਤਾ।

ਭਗਤ ਕਬੀਰ ਜੀ ਬਹੁਤ ਹੀ ਸਪਸ਼ਟਵਾਦੀ ਸਨ। ਆਪ ਹਿੰਦੂ-ਮੁਸਲਮਾਨ ਦੋਨਾਂ ਨੂੰ ਹੀ ਖਰੀਆਂ ਗੱਲਾਂ ਸੁਣਾਉਂਦੇ ਸਨ ਅਤੇ ਸਮਾਨ ਰੂਪ ਨਾਲ ਫਟਕਾਰਦੇ ਵੀ ਸਨ। ਭਗਤ ਕਬੀਰ ਜੀ ਨੇ ਜਾਤੀ ਵਿਵਸਥਾ ਉੱਤੇ ਕਰੜੇ ਵਿਅੰਗ ਕੀਤੇ। ਆਪ ਨੇ ਆਪਣੇ ਸੰਪੂਰਨ ਜੀਵਨ ਵਿਚ ਬ੍ਰਾਹਮਣਵਾਦ, ਮੁਸਲਿਮ ਕੱਟੜਤਾ ਅਤੇ ਧਾਰਮਿਕ ਅੰਧ-ਵਿਸ਼ਵਾਸ ਦਾ ਵਿਰੋਧ ਕੀਤਾ। ਭਗਤ ਕਬੀਰ ਜੀ ਨੇ ਜਾਤੀਗਤ ਊਚ-ਨੀਚ ਨੂੰ ਕਦੇ ਨਹੀਂ ਮੰਨਿਆ। ਆਪ ਜੀ ਜੁਲਾਹੇ ਸਨ ਅਤੇ ਇਸ ਗੱਲ ਦਾ ਆਪ ਨੂੰ ਕੋਈ ਸੋਗ ਨਹੀਂ ਸੀ। ਆਪ ਮਾਣ ਨਾਲ ਆਪਣੇ ਆਪ ਨੂੰ ਜੁਲਾਹਾ ਕਹਿੰਦੇ ਸਨ ਅਤੇ ਆਪਣੇ ਆਪ ਨੂੰ ਰਾਮ ਅਤੇ ਅੱਲ੍ਹਾ ਦੀ ਸੰਤਾਨ ਕਹਿੰਦੇ ਸਨ। ਯਥਾ:

*ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ॥ (ਪੰਨਾ ੧੩੪੯)*

ਆਪ ਦਾ ਮੰਨਣਾ ਸੀ ਕਿ ਅਸੀਂ ਸਾਰੇ ਇਕ ਹੀ ਪਰਮਾਤਮਾ ਦੀ ਸੰਤਾਨ ਹਾਂ। ਫਿਰ ਇਹ ਜਾਤੀਗਤ ਭੇਦ ਕੈਸਾ? ਜਾਤ ਦੇ ਨਾਂ 'ਤੇ ਗਰੀਬਾਂ 'ਤੇ ਅਤਿਆਚਾਰ ਕਿਉਂ? ਪਰਮਾਤਮਾ ਨੇ ਆਪਣੀ ਪਰਮ ਜੋਤ ਤੋਂ ਸਾਰੇ ਮਨੁੱਖਾਂ ਦੀ ਰਚਨਾ ਕੀਤੀ ਹੈ ਫਿਰ ਉਸ ਦੀ ਬਣਾਈ ਰਚਨਾ ਚੰਗੀ ਜਾਂ ਮਾੜੀ ਕਿਸ ਤਰ੍ਹਾਂ ਹੋ ਸਕਦੀ ਹੈ? ਆਪ ਜੀ ਕਹਿੰਦੇ ਹਨ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ (ਪੰਨਾ ੧੩੪੯)*

ਆਪ ਦਾ ਮੰਨਣਾ ਸੀ ਕਿ ਸਾਰੇ ਹੀ ਇਕ ਪ੍ਰਭੂ ਦੀ ਸੰਤਾਨ ਹਨ। ਹਿੰਦੂ ਅਤੇ ਮੁਸਲਮਾਨ ਦੋਨਾਂ ਦਾ ਮਾਲਕ ਇਕ ਹੈ। ਬੇਸ਼ੱਕ ਮੁਲ੍ਹਾਣੇ ਅਤੇ ਸ਼ੇਖ ਜੋ ਮਰਜ਼ੀ ਕਰਦੇ ਜਾਂ ਕਹਿੰਦੇ ਰਹਿਣ:

*ਹਿੰਦੂ ਤੁਰਕ ਕਾ ਸਾਹਿਬੁ ਏਕ॥*
*ਕਹ ਕਰੈ ਮੁਲਾਂ ਕਹ ਕਰੈ ਸੇਖ॥ (ਪੰਨਾ ੧੧੫੮)*

ਮੱਧਕਾਲ ਵਿਚ ਲੋਕਾਈ ਕਰਮ-ਕਾਂਡਾਂ ਅਤੇ ਅਡੰਬਰਾਂ ਵਿਚ ਫਸੀ ਹੋਈ ਸੀ। ਭਗਤ ਕਬੀਰ ਜੀ ਨੇ ਕਰਮ-ਕਾਂਡਾਂ ਦਾ ਵਿਰੋਧ ਕਰਦੇ ਹੋਏ ਇਨ੍ਹਾਂ ਨੂੰ ਤਿਆਗਣ ਲਈ ਕਿਹਾ ਅਤੇ ਆਪ ਨੇ ਮੂਰਤੀ ਪੂਜਾ ਦਾ ਵੀ ਵਿਰੋਧ ਕੀਤਾ। ਆਪ

ਦਾ ਮੰਨਣਾ ਸੀ ਕਿ ਪਰਮਾਤਮਾ ਘਟ-ਘਟ ਵਾਸੀ ਹੈ। ਫਿਰ ਲੋਕ ਮੂਰਤੀ ਨੂੰ ਮੁੱਲ ਲੈ ਕੇ ਕਿਉਂ ਪੂਜਦੇ ਹਨ? ਜਿਸ ਦੇ ਦਰਵਾਜੇ 'ਤੇ ਕਰਮਕਾਂਡ ਦੇ ਤਾਲੇ ਲੱਗੇ ਹੋਏ ਹਨ। ਪੱਥਰਾਂ ਦੀ ਪੂਜਾ ਨੇ ਧਰਤੀ ਨੂੰ ਡੁਬੋ ਰੱਖਿਆ ਹੈ ਅਤੇ ਅਖੌਤੀ ਪੰਡਤ ਰਾਹ-ਚੱਲਦੇ ਲੋਕਾਂ ਨਾਲ ਲੁੱਟ-ਪਾਟ ਮਚਾਈ ਰੱਖਦੇ ਹਨ:

*ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ॥*
*ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ॥*

*(ਪੰਨਾ ੧੩੭੧)*

ਆਪ ਜੀ ਕਹਿੰਦੇ ਹਨ ਕਿ ਅੰਨ੍ਹਾ ਅਗਿਆਨੀ ਮਨੁੱਖ ਇਹ ਨਹੀਂ ਜਾਣਦਾ ਕਿ ਉਸ ਦੇ ਅੰਤਰ ਮਨ ਵਿਚ ਹੀ ਪਰਮਾਤਮਾ ਹੈ। ਕਰਮ-ਕਾਂਡ ਕਰਨ ਵਾਲੇ ਦੀ ਸੇਵਾ ਵੀ ਨਿਹਫਲ ਹੁੰਦੀ ਹੈ:

*ਨ ਪਾਥਰੁ ਬੋਲੈ ਨਾ ਕਿਛੁ ਦੇਇ॥ਫੋਕਟ ਕਰਮ ਨਿਹਫਲ ਹੈ ਸੇਵ॥*

*(ਪੰਨਾ ੧੧੬੦)*

ਭਗਤ ਕਬੀਰ ਜੀ ਨੇ ਪ੍ਰਭੂ ਨੂੰ ਆਪਣੇ ਮਨ ਵਿਚ ਖੋਜਣ 'ਤੇ ਬਲ ਦਿੱਤਾ। ਆਪ ਕਹਿੰਦੇ ਹਨ ਕਿ ਖੁਦਾ ਬਹਿਰਾ ਨਹੀਂ ਹੈ। ਉਸ ਨੂੰ, ਤੂੰ ਆਪਣੇ ਹਿਰਦੇ ਵਿਚ ਝਾਤ ਮਾਰ ਕੇ ਵੇਖ ਲੈ:

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

*(ਪੰਨਾ ੧੩੭੪)*

ਆਪ ਦਾ ਮੰਨਣਾ ਹੈ ਕਿ ਜੋ ਮਨੁੱਖ ਆਪਣੇ ਹਿਰਦੇ 'ਚ ਬਿਰਾਜਮਾਨ ਪ੍ਰਭੂ ਨੂੰ ਪਹਿਚਾਣ ਲੈਂਦਾ ਹੈ, ਉਸ ਦੇ ਸਭ ਦੁੱਖ ਦੂਰ ਹੋ ਜਾਂਦੇ ਹਨ। ਇਹ ਸਾਰੀ ਦੁਨੀਆਂ ਮਾਇਆ-ਮੋਹ ਵਿਚ ਫਸੀ ਹੋਈ ਹੈ, ਪੰਡਤ ਪੁਰਾਣਾਂ ਨੂੰ ਪੜ੍ਹਨ ਵਿਚ ਰੁੱਝੇ ਹਨ, ਜੋਗੀ ਜੋਗ ਵਿਚ ਮਸਤ ਹਨ, ਸੰਨਿਆਸੀ ਆਪਣੇ ਅਹੰਕਾਰ ਵਿਚ ਚੂਰ ਹਨ ਅਤੇ ਤਪੱਸਵੀ ਤਪ ਦੇ ਭੇਦਾਂ 'ਚ ਲੀਨ ਹਨ। ਮਾਇਆ ਦੇ ਨਸ਼ੇ ਵਿਚ ਸਾਰੇ ਮਸਤ ਹਨ ਅਤੇ ਕੋਈ ਵੀ ਸਾਵਧਾਨ ਨਹੀਂ ਹੈ। ਮਨੁੱਖ ਇਹ ਨਹੀਂ ਜਾਣਦਾ ਕਿ ਇਹ ਜੀਵਨ ਨਾਸ਼ਵਾਨ ਹੈ। ਮਨੁੱਖ ਖਾਲੀ ਹੱਥ ਸੰਸਾਰ ਵਿਚ ਆਉਂਦਾ ਹੈ ਤੇ ਖਾਲੀ ਹੱਥ ਹੀ ਜਾਂਦਾ ਹੈ। ਤਾਂ ਤੂੰ ਧੰਨ-ਦੌਲਤ ਇਕੱਠੀ ਕਰਨ ਵਿਚ ਕਿਉਂ ਲੱਗਾ ਰਹਿੰਦਾ ਹੈਂ? ਜਦ ਤੂੰ ਇਸ ਸੰਸਾਰ ਨੂੰ ਛੱਡੇਂਗਾ ਤਾਂ ਤੂੰ ਇੱਥੋਂ ਇਕ ਤਿਣਕਾ ਵੀ ਨਹੀਂ ਲੈ ਜਾ ਸਕੇਂਗਾ। ਤੇਰੇ ਨਾਲ ਕੇਵਲ ਤੇਰੇ ਚੰਗੇ-ਮਾੜੇ ਕਰਮ ਅਤੇ ਪ੍ਰਭੂ ਦਾ ਨਾਮ ਹੀ ਜਾਵੇਗਾ। ਸੋ ਅਜੇ ਵੀ ਸਮਾਂ ਹੈ ਤੂੰ ਧੰਨ-ਦੌਲਤ, ਮਾਇਆ-ਮੋਹ ਲਾਲਚ ਛੱਡ ਕੇ ਅਹੰਕਾਰ ਤਿਆਗ ਦੇ। ਕਿਉਂਕਿ ਅਹੰਕਾਰ ਦੇ ਵੱਸ ਹੋ ਕੇ ਮਨੁੱਖ ਪਰਮਾਤਮਾ ਨੂੰ ਵਿਸਾਰ ਦਿੰਦਾ ਹੈ ਅਤੇ ਸਾਰੀ ਉਮਰ ਲਾਲਚ, ਝੂਠ, ਵਿਕਾਰਾਂ ਆਦਿ ਵਿਚ ਬਿਤਾ ਦਿੰਦਾ ਹੈ। ਸੋ

ਭਗਤ ਕਬੀਰ ਜੀ ਨੇ ਮਨੁੱਖਾਂ ਨੂੰ ਹਉਮੈ ਦਾ ਤਿਆਗ ਕਰਨ ਨੂੰ ਕਿਹਾ ਹੈ ਕਿਉਂਕਿ ਹਉਮੈ ਦੇ ਕਾਰਨ ਵੱਡੇ-ਵੱਡੇ ਰਾਜੇ-ਮਹਾਰਾਜੇ, ਰਿਸ਼ੀ-ਮੁਨੀ ਮਰ ਗਏ। ਇਹ ਅਹੰਕਾਰ ਸਭ ਨੂੰ ਖਾ ਜਾਣ ਵਾਲਾ ਹੈ:

*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥* *(ਪੰਨਾ ੧੩੭੨)*

ਭਗਤ ਕਬੀਰ ਜੀ ਪੰਡਤਾਂ, ਪੁਰੋਹਿਤਾਂ ਨੂੰ ਕਹਿੰਦੇ ਹਨ ਕਿ ਵਿਦਵਤਾ ਦਾ ਤੈਨੂੰ ਹੰਕਾਰ ਹੈ, ਉਨ੍ਹਾਂ ਨੂੰ ਪੜ੍ਹਨ ਦਾ ਤੈਨੂੰ ਕੀ ਲਾਭ, ਕਿਉਂਕਿ ਤੇਰੇ ਲਈ ਤਾਂ ਇਹ ਇਵੇਂ ਹੈ, ਜਿਵੇਂ ਗਧੇ ਉੱਤੇ ਚੰਦਨ ਦਾ ਬੋਝ ਲੱਧਿਆ ਹੋਵੇ। ਕਿਉਂਕਿ ਗਧੇ ਨੇ ਉਸ ਦੀ ਸੁਗੰਧ ਨਾਲ ਕੁਝ ਵੀ ਲੈਣਾ-ਦੇਣਾ ਨਹੀਂ ਹੁੰਦਾ। ਹੇ ਮਨੁੱਖ! ਤੂੰ ਰਾਮ ਨਾਮ ਦੇ ਭੇਦ ਨੂੰ ਜਾਣਿਆ ਹੀ ਨਹੀਂ, ਤੂੰ ਪਾਰ ਕਿਸ ਤਰ੍ਹਾਂ ਹੋਵੇਂਗਾ। ਯੱਗਾਂ ਲਈ ਕੀਤੀ ਜੀਵ-ਹੱਤਿਆ ਨੂੰ ਤੂੰ ਧਰਮ ਕਹਿੰਦਾ ਹੈਂ ਤਾਂ ਫਿਰ ਦੱਸ ਕਿ ਅਧਰਮ ਕੀ ਹੈ? ਐਸਾ ਕਰ ਕੇ ਤੂੰ ਆਪਣੇ-ਆਪ ਨੂੰ ਸ੍ਰੇਸ਼ਠ ਦੱਸਦਾ ਹੈਂ ਤਾਂ ਫਿਰ ਦੱਸ ਕਸਾਈ ਕਿਸ ਨੂੰ ਆਖਿਆ ਜਾਏ? ਮਨ ਦੇ ਅੰਨ੍ਹੇ ਤੂੰ ਤਾਂ ਆਪਣੇ ਆਪ ਨੂੰ ਹੀ ਨਹੀਂ ਪਛਾਣਿਆ ਹੈ। ਸੋ, ਹੇ ਭਾਈ! ਤੂੰ ਦੂਜੇ ਨੂੰ ਕਿਉਂ ਸਮਝਾਉਂਦਾ ਫਿਰ ਰਿਹਾ ਹੈਂ? ਧਨ ਲਈ ਤੂੰ ਵਿੱਦਿਆ ਵੇਚਦਾ ਹੈਂ, ਤਾਂ ਤੇਰਾ ਜੀਵਨ ਵਿਅਰਥ ਜਾ ਰਿਹਾ ਹੈ।

*ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥*
*ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥* *(ਪੰਨਾ ੧੧੦੩)*

ਸੋ ਭਗਤ ਕਬੀਰ ਜੀ ਨੇ ਜਾਤ-ਪਾਤ, ਊਚ-ਨੀਚ, ਧਨ-ਦੌਲਤ ਆਦਿ ਨੂੰ ਵਿਅਰਥ ਦੱਸਿਆ ਹੈ ਅਤੇ ਕਿਹਾ ਹੈ ਕਿ ਪ੍ਰਭੂ ਦਾ ਨਾਮ ਹੀ ਸੱਚ ਹੈ। ਸਾਨੂੰ ਉਸ ਦੀ ਭਗਤੀ ਕਰਨੀ ਚਾਹੀਦੀ ਹੈ। ਆਪ ਕਹਿੰਦੇ ਹਨ ਕਿ ਪ੍ਰਭੂ ਐਸੀ ਖੰਡ ਹੈ ਜੋ ਰੇਤ ਅੰਦਰ ਬਿਖਰੀ ਹੋਈ ਹੈ:

*ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀਂ ਚੁਨਿਓ ਨ ਜਾਈ॥*
*ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥*
*(ਪੰਨਾ ੯੭੨)*

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਭਗਤ ਕਬੀਰ ਜੀ ਇਕ ਐਸੇ ਕ੍ਰਾਂਤੀਕਾਰੀ ਸੁਧਾਰਕ ਸਨ, ਜਿਨ੍ਹਾਂ ਨੇ ਆਪਣੀ ਬਾਣੀ ਤੇ ਪ੍ਰਭੂ ਦੀ ਭਗਤੀ ਨਾਲ ਹਿੰਦੂ ਤੇ ਮੁਸਲਮਾਨਾਂ ਨੂੰ ਇਕ ਕਰਨ ਦਾ ਉੱਦਮ ਕੀਤਾ। ਸਮਾਜ ਵਿਚ ਪਸਰ ਰਹੇ ਅਤਿਆਚਾਰ, ਅਡੰਬਰਾਂ ਦਾ ਖੁੱਲ੍ਹਾ ਵਿਰੋਧ ਕੀਤਾ ਅਤੇ ਇਨ੍ਹਾਂ ਨੂੰ ਦੂਰ ਕਰਨ ਦਾ ਉੱਦਮ ਵੀ ਕੀਤਾ। ਆਪ ਇਕ ਸਮਾਜ ਸੁਧਾਰਕ ਤੇ ਸਰਬ ਧਰਮ ਏਕਤਾ ਲਈ ਮੁਕੰਮਲ, ਉੱਦਮ ਕਰਨ ਵਾਲੇ ਭਗਤ ਦੇ ਰੂਪ ਵਿਚ ਜਾਣੇ ਜਾਂਦੇ ਹਨ। ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਲੋਕਾਂ ਨੂੰ ਸੱਚੇ ਮਾਰਗ ’ਤੇ ਲਿਆਉਣ ਵਿਚ ਲਗਾ ਦਿੱਤਾ।

■

*ਇਤਿਹਾਸਿਕ ਗੁਰ-ਅਸਥਾਨ:੧੯*

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

**ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਤਸ਼ਾਹੀ ਛੇਵੀਂ, ਸਿੱਧਵਾਂ ਕਲਾਂ (ਲੁਧਿਆਣਾ) :** ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਉਂ ਦੇ ਪਿੰਡ ਸਿੱਧਵਾਂ ਕਲਾਂ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਸ੍ਰੋਤ ਅਨੁਸਾਰ ਗੁਰੂ ਸਾਹਿਬ ਡਰੋਲੀ ਭਾਈ ਕੇ ਤੋਂ ਕਾਉਂਕੇ ਆਏ ਹੋਏ ਸਨ। ਇੱਥੇ ਸਿੱਧਵਾਂ ਦੀ ਸੰਗਤ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਈ ਅਤੇ ਆਪਣੇ ਪਿੰਡ ਚੱਲਣ ਲਈ ਬੇਨਤੀ ਕੀਤੀ। ਪਿੰਡ ਵਾਸੀਆਂ ਦੀ ਪ੍ਰੇਮ ਭਰੀ ਬੇਨਤੀ ਤੋਂ ਪ੍ਰਭਾਵਿਤ ਹੋ ਕੇ ਗੁਰੂ ਸਾਹਿਬ ਕਾਉਂਕੇ ਤੋਂ ਚੱਲ ਕੇ ਇੱਥੇ ਆਏ ਸਨ।

## ਜ਼ਿਲ੍ਹਾ ਫਿਰੋਜ਼ਪੁਰ

**੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਸਨ੍ਹੇਰ :** ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਜ਼ੀਰਾ ਦੇ ਪਿੰਡ ਸਨ੍ਹੇਰ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਸ੍ਰੋਤ ਅਨੁਸਾਰ ਗੁਰੂ ਸਾਹਿਬ ਜ਼ੀਰਾ ਨਗਰ ਤੋਂ ਚੱਲ ਕੇ ਸਨ੍ਹੇਰ ਪਹੁੰਚੇ ਸਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਇਕ ਝਿੜੀ ਹੇਠ ਠਹਿਰੇ ਸਨ।

**੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਮਹਿਰਾਜਪੁਰ:** ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਅਬੋਹਰ ਦੇ ਪਿੰਡ ਮਹਿਰਾਜਪੁਰ/ਮਹਿਰਾਣਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਵਿਚ ਬਹੁਤ ਸੁੰਦਰ ਸਰੋਵਰ ਵੀ ਬਣਿਆ ਹੋਇਆ ਹੈ।

**੩. ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਛੇਵੀਂ, ਲੋਪੋਂ :** ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਜਲਾਲਾਬਾਦ ਦੇ ਪਿੰਡ ਲੋਪੋਂ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਧੋਕਿਆਂ ਤੋਂ ਹੁੰਦੇ ਹੋਏ ਇੱਥੇ ਪਹੁੰਚੇ ਸਨ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਠੱਠਾ :** ਜ਼ਿਲ੍ਹਾ ਮੋਗਾ ਦੀ ਤਹਿਸੀਲ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਜ਼ੀਰਾ ਵਿਖੇ ਪਿੰਡ ਠੱਠਾ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ।

**੫. ਗੁਰਦੁਆਰਾ ਸ਼ੀਹਣੀ ਸਾਹਿਬ ਪਾਤਸ਼ਾਹੀ ਛੇਵੀਂ, ਮੇਹਰ ਸਿੰਘ ਵਾਲਾ:** ਜ਼ਿਲ੍ਹਾ ਫਿਰੋਜ਼ਪੁਰ ਦੀ ਤਹਿਸੀਲ ਜ਼ੀਰਾ ਵਿਖੇ ਪਿੰਡ ਮੇਹਰ ਸਿੰਘ ਵਾਲਾ ਸਥਿਤ ਹੈ। ਇਸ ਪਿੰਡ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ਼ੀਹਣੀ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ 'ਤੇ ਗੁਰੂ ਸਾਹਿਬ ਜੀ ਨੇ ਸ਼ੇਰਨੀ ਦਾ ਸ਼ਿਕਾਰ ਕੀਤਾ ਸੀ। ਗੁਰੂ ਸਾਹਿਬ ਪਿੰਡ ਠੱਠਾ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਜਨਮ ਸ੍ਰੀ ਅੰਮ੍ਰਿਤਸਰ ਵਿਖੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ। ਜਿਸ ਅਸਥਾਨ 'ਤੇ ਗੁਰੂ ਸਾਹਿਬ ਦਾ ਪ੍ਰਕਾਸ਼ ਹੋਇਆ, ਉਹ ਅਸਥਾਨ ਅੱਜ 'ਗੁਰਦੁਆਰਾ ਗੁਰੂ ਕੇ ਮਹਿਲ' ਨਾਂ ਨਾਲ ਪ੍ਰਸਿੱਧ ਹੈ। ਆਪ ਜੀ ਦਾ ਪਹਿਲਾ ਨਾਂ ਤਿਆਗ ਮੱਲ ਸੀ। ਆਪ ਆਪਣੇ ਸਾਰੇ ਭੈਣ-ਭਰਾਵਾਂ ਤੋਂ ਛੋਟੇ ਸਨ। ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਜੀ ਨੂੰ ਆਪਣੀ ਨਿਗਰਾਨੀ ਹੇਠ ਸ਼ਸਤਰ ਅਤੇ ਸ਼ਾਸਤਰ ਵਿੱਦਿਆ ਦਿਵਾਈ। ਜਦੋਂ ਆਪ ੧੧ ਸਾਲ ਦੇ ਹੋਏ ਤਾਂ ਆਪ ਦਾ ਵਿਆਹ ਭਾਈ ਲਾਲ ਚੰਦ ਜੀ ਦੀ ਸਪੁੱਤਰੀ ਬੀਬੀ ਗੁਜਰੀ ਜੀ ਨਾਲ ਹੋਇਆ। ਕਰਤਾਰਪੁਰ ਸਾਹਿਬ ਦੀ ਜੰਗ ਵਿਚ ਬਹਾਦਰੀ ਨਾਲ ਆਪਣੀ ਤੇਗ ਦੇ ਜੌਹਰ ਦਿਖਾਉਣ ਉਪਰੰਤ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਜੀ ਦੇ ਤੇਗ ਚਲਾਉਣ ਦੇ ਗੁਣ ਦੀ ਪ੍ਰਸ਼ੰਸਾ ਕਰਦਿਆਂ ਆਖਿਆ ਕਿ ਅੱਜ ਤੋਂ ਬਾਅਦ ਤੁਹਾਨੂੰ ਤਿਆਗ ਮੱਲ ਦੀ ਥਾਂ 'ਤੇਗ ਬਹਾਦਰ' ਦੇ ਨਾਂ ਨਾਲ ਜਾਣਿਆ ਜਾਵੇਗਾ। ਬਚਪਨ ਤੋਂ ਹੀ ਆਪ ਇਕ ਅਕਾਲ ਪੁਰਖ ਦੀ ਬੰਦਗੀ ਵਿਚ ਲੀਨ ਰਹਿੰਦੇ। ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਬਾਬਾ ਗੁਰਦਿੱਤਾ ਜੀ ਦੇ ਪੋਤਰੇ ਅਤੇ ਆਪ ਜੀ ਦੇ ਭਤੀਜੇ ਸ੍ਰੀ ਗੁਰੂ ਹਰਿਰਾਇ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕਰਨ ਉਪਰੰਤ ਜੋਤੀ ਜੋਤ ਸਮਾ ਗਏ। ਸ੍ਰੀ (ਗੁਰੂ) ਤੇਗ ਬਹਾਦਰ ਜੀ ਬਹੁਤ ਹੀ ਕੋਮਲ ਸੁਭਾਅ ਦੇ ਸਨ। ਆਪ ਦੁਨਿਆਵੀ ਝਗੜਿਆਂ-ਝਮੇਲਿਆਂ ਅਤੇ ਲਾਲਚਾਂ ਤੋਂ ਪਰ੍ਹੇ ਸਨ। ਪਿਤਾ ਜੀ ਦੇ ਜੋਤੀ-ਜੋਤ ਸਮਾ ਜਾਣ ਉਪਰੰਤ ਆਪ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਤੋਂ ਆਗਿਆ ਲੈ ਕੇ ਪਰਵਾਰ ਸਮੇਤ ਆਪਣੇ ਨਾਨਕੇ ਪਿੰਡ ਬਕਾਲਾ (ਸ੍ਰੀ ਅੰਮ੍ਰਿਤਸਰ) ਵਿਖੇ ਆ ਗਏ। ਇੱਥੇ ਆ ਕੇ ਆਪ ਅਕਾਲ ਪੁਰਖ ਦੀ ਬੰਦਗੀ ਵਿਚ ਲੀਨ ਹੋ ਗਏ।

ਉੱਧਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਤੋਂ ਬਾਅਦ ਗੁਰਗੱਦੀ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬੈਠੇ ਜੋ ਛੇਤੀ ਹੀ ਦਿੱਲੀ ਵਿਚ ਜੋਤੀ ਜੋਤ ਸਮਾ ਗਏ। ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਉਨ੍ਹਾਂ ਨੇ ਗੁਰਗੱਦੀ ਦੇ ਅਗਲੇ ਵਾਰਸ ਹੋਣ ਦਾ ਇਸ਼ਾਰਾ 'ਬਾਬਾ ਬਕਾਲੇ' ਸ਼ਬਦਾਂ ਰਾਹੀਂ ਦਿੱਤਾ। ਭਾਈ ਮੱਖਣ ਸ਼ਾਹ ਲੁਬਾਣੇ ਨੇ ਆਪਣੀ ਸੂਝ-ਬੂਝ ਅਤੇ ਗੁਰੂ-ਘਰ ਵਿਚ ਅਥਾਹ ਵਿਸ਼ਵਾਸ ਸਦਕਾ ਬਕਾਲੇ ਪਹੁੰਚ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਪੰਥ ਲਈ ਲੱਭ ਲਿਆ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਗੁਰਿਆਈ ਦੀ ਰਸਮ ਅਦਾ ਕਰਕੇ ਆਪ ਨੂੰ ਗੁਰਗੱਦੀ 'ਤੇ ਬਿਠਾਇਆ। ਗੁਰਗੱਦੀ 'ਤੇ ਬੈਠਣ ਉਪਰੰਤ ਆਪ ਜੀ ਨੂੰ ਆਪਣੇ ਵਿਰੋਧੀਆਂ ਦੀਆਂ ਬਹੁਤ ਸਾਰੀਆਂ ਵਿਰੋਧਤਾਵਾਂ ਦਾ ਸਾਹਮਣਾ ਕਰਨਾ ਪਿਆ। ਇਸ ਲਈ ਆਪ ਬਾਬਾ ਬਕਾਲਾ ਨੂੰ ਛੱਡ ਕੇ ਕੀਰਤਪੁਰ ਸਾਹਿਬ ਚਲੇ ਗਏ। ਇਸੇ ਦੌਰਾਨ ਆਪ ਨੇ ਸ੍ਰੀ ਅਨੰਦਪੁਰ ਸਾਹਿਬ ਨਗਰ ਵਸਾਇਆ। ਆਪ ਜੀ ਨੇ ਆਪਣੇ ਜੀਵਨ-ਕਾਲ ਦੌਰਾਨ ਬਹੁਤ ਸਾਰੀ ਬਾਣੀ ਦੀ ਰਚਨਾ ਵੀ ਕੀਤੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਆਪ ਜੀ ਦੇ ਗੁਰੂ-ਕਾਲ ਦੌਰਾਨ ਮੁਗ਼ਲ ਹੁਕਮਰਾਨਾਂ ਵੱਲੋਂ ਹਿੰਦੂ ਜਨਤਾ ਨੂੰ ਬਹੁਤ ਹੀ ਪ੍ਰੇਸ਼ਾਨ ਕੀਤਾ ਜਾਂਦਾ ਸੀ। ਇਸੇ ਪ੍ਰੇਸ਼ਾਨੀ ਤੋਂ ਦੁਖੀ ਹੋਏ ਕਸ਼ਮੀਰੀ ਪੰਡਤਾਂ ਵੱਲੋਂ ਆਪ ਜੀ ਦੀ ਸ਼ਰਨ ਵਿਚ ਆਉਣ 'ਤੇ ਆਪ ਜੀ ਨੇ ਆਪਣੇ ਚੋਣਵੇਂ ਸਿੱਖਾਂ ਸਮੇਤ ੧੧ ਨਵੰਬਰ ੧੬੭੫ ਈ: ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਹਜ਼ਾਰਾਂ ਦੀ ਭੀੜ ਦਰਮਿਆਨ ਸ਼ਹਾਦਤ ਪ੍ਰਾਪਤ ਕੀਤੀ। ਆਪ ਆਪਣੇ ਗੁਰੂ-ਕਾਲ ਦੌਰਾਨ ਮਾਲਵਾ, ਦੁਆਬਾ, ਬੰਗਾਲ, ਬਿਹਾਰ, ਪਟਨਾ, ਅਸਾਮ, ਕਲਕੱਤਾ, ਬੰਗਲਾ ਦੇਸ਼ ਆਦਿ ਬਹੁਤ ਥਾਵਾਂ 'ਤੇ ਪ੍ਰਚਾਰ ਯਾਤਰਾਵਾਂ ਲਈ ਗਏ। ਆਪ ਜਿੱਥੇ-ਜਿੱਥੇ ਵੀ ਗਏ, ਉੱਥੇ-ਉੱਥੇ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਆਓ! ਉਨ੍ਹਾਂ ਗੁਰਦੁਆਰਾ ਸਾਹਿਬਾਨ ਬਾਰੇ ਜਾਣਕਾਰੀ ਪ੍ਰਾਪਤ ਕਰੀਏ:

## ਜ਼ਿਲ੍ਹਾ ਸ੍ਰੀ ਅੰਮ੍ਰਿਤਸਰ

**੧. ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ :** ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਹੋਇਆ ਸੀ। ਸ੍ਰੀ ਅੰਮ੍ਰਿਤਸਰ ਵਿਖੇ ਆਪਣੇ ਪੜਾਅ ਦੌਰਾਨ ਗੁਰੂ ਸਾਹਿਬਾਨ ਆਪਣੀ ਰਿਹਾਇਸ਼ ਇੱਥੇ ਹੀ ਰੱਖਿਆ ਕਰਦੇ ਸਨ। ਉਪਰੋਕਤ ਗੁਰਦੁਆਰਾ ਗੁਰੂ ਕਾ ਮਹਿਲ ਚੌਂਕ ਪਾਸੀਆਂ ਵਿਚ ਹੈ, ਜਿੱਥੇ ਸ੍ਰੀ ਅਕਾਲ ਤਖਤ ਸਾਹਿਬ ਦੇ ਨਜ਼ਦੀਕ 'ਗੁਰੂ ਬਜ਼ਾਰ' ਵਿੱਚੋਂ ਲੰਘ ਕੇ ਜਾਣਾ ਪੈਂਦਾ ਹੈ। ਅਸਲ ਵਿਚ ਇਹ ਇਕ ਛੋਟੀ ਜਿਹੀ ਕਾਨਿਆਂ ਦੀ ਛਪਰੀ, ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਬਣਾਈ ਸੀ ਜਿਸ ਨੂੰ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੱਡੀ ਅਤੇ ਖ਼ੂਬਸੂਰਤ ਇਮਾਰਤ ਵਿਚ ਤਬਦੀਲ ਕਰ ਦਿੱਤਾ। ਇੱਥੇ ਹੁਣ ਗੁਰਦੁਆਰਾ 'ਗੁਰੂ ਕੇ ਮਹਿਲ' ਸੁਸ਼ੋਭਿਤ ਹੈ। ਇਸ ਦੇ ਇਕ ਵੱਡੇ ਹਾਲ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ'

ਦਾ ਪ੍ਰਕਾਸ਼ ਕੀਤਾ ਗਿਆ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਦਿਵਸ ਸਲਾਨਾ ਜੋੜ ਮੇਲੇ ਦੇ ਰੂਪ ਵਿਚ ਮਨਾਇਆ ਜਾਂਦਾ ਹੈ। ਇਸੇ ਇਤਿਹਾਸਿਕ ਅਸਥਾਨ 'ਤੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਵਿਆਹ ਹੋਇਆ ਸੀ ਅਤੇ ਉਨ੍ਹਾਂ ਦੇ ਪੰਜ ਸਪੁੱਤਰ ਅਤੇ ਇਕ ਸਪੁੱਤਰੀ ਦਾ ਜਨਮ ਵੀ ਇਸੇ ਥਾਂ 'ਤੇ ਹੀ ਹੋਇਆ ਸੀ।

**੨. ਗੁਰਦੁਆਰਾ ਥੜ੍ਹਾ ਸਾਹਿਬ, ਸ੍ਰੀ ਅੰਮ੍ਰਿਤਸਰ :** ਗੁਰਦੁਆਰਾ ਥੜ੍ਹਾ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਦੇ ਨਜ਼ਦੀਕ ਸੁਸ਼ੋਭਿਤ ਹੈ। ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗੁਰਗੱਦੀ 'ਤੇ ਬੈਠਣ ਉਪਰੰਤ ਬਾਬਾ ਬਕਾਲਾ ਤੋਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਮੱਥਾ ਟੇਕਣ ਆਏ ਤਾਂ ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਮਹੰਤਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਰੇ ਦਰਵਾਜ਼ੇ ਬੰਦ ਕਰ ਦਿੱਤੇ ਸਨ ਤਾਂ ਗੁਰੂ ਸਾਹਿਬ ਇਸੇ 'ਥੜ੍ਹੇ' 'ਤੇ ਬੈਠ ਕੇ ਕੁਝ ਦੇਰ ਨਾਮ ਸਿਮਰਨ ਕਰ, ਸ੍ਰੀ ਹਰਿਮੰਦਰ ਸਾਹਿਬ ਨੂੰ ਬਾਹਰੋਂ ਹੀ ਨਤਮਸਤਕ ਹੋਣ ਉਪਰੰਤ ਪਿੰਡ ਵੱਲਾ ਵਿਖੇ ਚਲੇ ਗਏ। ਗੁਰਦੁਆਰਾ ਥੜ੍ਹਾ ਸਾਹਿਬ ਦੀ ਇਮਾਰਤ ਦੋ-ਮੰਜ਼ਲਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਪਹਿਲੀ ਮੰਜ਼ਲ ਵਿਖੇ ਸੁਸ਼ੋਭਿਤ ਹੈ। ਜਦਕਿ ਇਸ ਦੇ ਹੇਠਾਂ ਭੋਰੇ ਦੇ ਵਿਚ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਇਤਿਹਾਸਿਕ ਥੜ੍ਹਾ ਅਤੇ ਉਹ ਬੇਰੀ ਦੇ ਦਰੱਖਤ ਦਾ ਤਣਾ ਅੱਜ ਵੀ ਮੌਜੂਦ ਹੈ ਜਿਸ ਦੇ ਹੇਠਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਬੈਠੇ ਸਨ।

**੩. ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਅੰਮ੍ਰਿਤਸਰ :** ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਬਾਹਰੋਂ ਹੀ ਨਤਮਸਤਕ ਹੋਣ ਉਪਰੰਤ ਪਿੰਡ ਵੱਲਾ ਵੱਲ ਗਏ ਤਾਂ ਰਸਤੇ ਵਿਚ ਜਿੱਥੇ ਕੁਝ ਸਮਾਂ ਅਰਾਮ ਕਰਨ ਲਈ ਬੈਠੇ ਸਨ, ਉੱਥੇ ਅੱਜਕਲ੍ਹ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇੱਥੇ ਹੀ ਮਹੰਤਾਂ ਵੱਲੋਂ ਕੀਤੀ ਭੁੱਲ ਦੀ ਗੁਰੂ ਜੀ ਪਾਸੋਂ ਮੁਆਫੀ ਮੰਗਣ ਲਈ 'ਮਾਈ ਹਰੀਆ' ਦੀ ਅਗਵਾਈ ਵਿਚ ਆਈਆਂ ਬੀਬੀਆਂ ਲਈ ਗੁਰੂ ਸਾਹਿਬ ਨੇ "ਮਾਈਆਂ ਰੱਬ ਰਜਾਈਆਂ" ਬਚਨ ਉਚਾਰੇ ਸਨ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਪਿੰਡ ਵੱਲਾ :** ਵੱਲਾ ਪਿੰਡ ਦੇ ਬਾਹਰਵਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਹ ਉਹ ਅਸਥਾਨ ਹੈ ਜਿੱਥੇ ਗੁਰੂ ਸਾਹਿਬ ਪਿੰਡ ਵੱਲਾ ਵਿਖੇ ਪਹੁੰਚਣ ਉਪਰੰਤ ਸਭ ਤੋਂ ਪਹਿਲਾਂ ਪਿੱਪਲ ਦੇ ਦਰੱਖਤ ਹੇਠ ਬਿਰਾਜੇ ਸਨ।

**੫. ਗੁਰਦੁਆਰਾ ਕੋਠਾ ਸਾਹਿਬ ਪਿੰਡ ਵੱਲਾ :** ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਪਿੰਡ ਵੱਲਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਕੋਠਾ ਸਾਹਿਬ ਵੱਲਾ ਸੁਸ਼ੋਭਿਤ ਹੈ। ਪਿੰਡ ਵੱਲਾ ਦੀ ਬੀਬੀ 'ਮਾਈ ਹਰੀਆ' ਦੀ ਪ੍ਰੇਮ-ਮਈ ਬੇਨਤੀ ਉਪਰੰਤ ਗੁਰੂ ਸਾਹਿਬ ਉਸ ਦੇ ਘਰ ਪਧਾਰੇ ਸਨ। ਅੱਜ ਉਸੇ ਹੀ ਅਸਥਾਨ 'ਤੇ

ਮਾਈ ਹਰੀਆ ਦੀ ਰਿਹਾਇਸ਼ ਵਿਖੇ ਗੁਰੂ ਸਾਹਿਬ ਦੀ ਆਮਦ ਦੀ ਯਾਦ ਵਜੋਂ ਗੁਰਦੁਆਰਾ ਕੋਠਾ ਸਾਹਿਬ ਵੱਲਾ ਸੁਸ਼ੋਭਿਤ ਹੈ।

**੬. ਗੁਰਦੁਆਰਾ ਡੇਰਾ ਸਾਹਿਬ ਪਾਤਸ਼ਾਹੀ ਨੌਵੀਂ, ਸਠਿਆਲਾ:** ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਬਟਾਲਾ-ਜਲੰਧਰ ਸੜਕ 'ਤੇ ਸਥਿਤ ਪਿੰਡ ਸਠਿਆਲਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਡੇਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਬਾਬਾ ਬਕਾਲਾ ਤੋਂ ਆ ਕੇ ਇੱਥੇ ਇਕ ਪਿੱਪਲ ਦੇ ਦਰੱਖਤ ਹੇਠ ਬਿਰਾਜੇ ਸਨ। ਪਿੱਪਲ ਦਾ ਉਹ ਇਤਿਹਾਸਿਕ ਦਰੱਖਤ ਅੱਜ ਵੀ ਪ੍ਰਕਾਸ਼ ਅਸਥਾਨ ਦੇ ਪਿੱਛੇ ਸੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**੭. ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਘੁੱਕੇਵਾਲੀ:** ਗੁਰਦੁਆਰਾ ਗੁਰੂ ਕਾ ਬਾਗ ਘੁੱਕੇਵਾਲੀ, ਸ੍ਰੀ ਅੰਮ੍ਰਿਤਸਰ ਤੋਂ ਵਾਇਆ ਅਜਨਾਲਾ, ਡੇਰਾ ਬਾਬਾ ਨਾਨਕ ਜਾਂਦੇ ਸਮੇਂ ਸੜਕ ਉੱਤੇ ਪੈਂਦੇ ਪਿੰਡ ਘੁੱਕੇਵਾਲੀ ਵਿਖੇ ਸੁਸ਼ੋਭਿਤ ਹੈ। 'ਮਹਾਨ ਕੋਸ਼' ਅਨੁਸਾਰ ਪਿੰਡ ਸਹਿੰਸਰੇ ਦੀ ਸੰਗਤ ਦੀ ਬੇਨਤੀ ਉਪਰੰਤ ਗੁਰੂ ਸਾਹਿਬ ਇੱਥੇ ਆਏ ਸਨ। ਗੁਰਦੁਆਰਾ ਸਾਹਿਬ ਦੇ ਨਾਮ ਬਹੁਤ ਸਾਰੀ ਜ਼ਮੀਨ ਹੈ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਗ ਲਗਵਾਇਆ ਸੀ। ਬਾਗ ਲਗਵਾਉਣ ਤੋਂ ਪਹਿਲਾਂ ਇਹ ਅਸਥਾਨ 'ਗੁਰੂ ਕੀ ਰੌੜ' ਕਰਕੇ ਪ੍ਰਸਿੱਧ ਸੀ। ਇਹ ਉਹੀ ਇਤਿਹਾਸਿਕ ਬਾਗ ਹੈ, ਜਿੱਥੋਂ ਲੱਕੜਾਂ ਕੱਟਣ ਦੇ ਸਵਾਲ 'ਤੇ ਪੰਥ-ਦੋਖੀਆਂ ਵੱਲੋਂ ਖੜ੍ਹੇ ਕੀਤੇ ਗਏ ਝਗੜੇ ਉਪਰੰਤ ਪੰਥ ਨੂੰ ਗੁਰੂ ਕੇ ਬਾਗ ਦਾ ਮੋਰਚਾ ਲਾਉਣਾ ਪਿਆ। ਗੁਰਦੁਆਰਾ ਸਾਹਿਬ ਦੇ ਨਾਲ ਸਰੋਵਰ ਵੀ ਹੈ ਜਿਸ ਦੇ ਨਜ਼ਦੀਕ ਗੁਰੂ ਕੇ ਬਾਗ ਦੇ ਮੋਰਚੇ ਦੇ ਸ਼ਹੀਦਾਂ ਦੀ ਯਾਦਗਾਰ ਉਸਾਰੀ ਗਈ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**੮. ਗੁਰਦੁਆਰਾ ਬਾਉਲੀ ਸਾਹਿਬ, ਘੁੱਕੇਵਾਲੀ :** ਗੁਰਦੁਆਰਾ ਬਾਉਲੀ ਸਾਹਿਬ ਪਿੰਡ ਘੁੱਕੇਵਾਲੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਦੀਵੀ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੰਗਤਾਂ ਦੀ ਸਹੂਲਤ ਲਈ ਇੱਥੇ ਇਕ ਬਉਲੀ ਦਾ ਨਿਰਮਾਣ ਕਰਵਾਇਆ ਸੀ, ਜੋ ਅੱਜ ਵੀ ਮੌਜੂਦ ਹੈ।

**੯. ਗੁਰਦੁਆਰਾ ਗੁਰੂਸਰ ਸਾਹਿਬ, ਖੇਮਕਰਨ** : ਪੰਜਾਬ ਦੇ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦਾ ਇਕ ਛੋਟਾ ਜਿਹਾ ਪਿੰਡ ਖੇਮਕਰਨ ਹੈ, ਜੋ ਭਾਰਤ-ਪਾਕਿਸਤਾਨ ਸਰਹੱਦ ਦੇ ਕੋਲ ਸਥਿਤ ਹੈ। ਮਹਾਨ ਕੋਸ਼ ਅਨੁਸਾਰ ਇਸ ਪਿੰਡ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ।

**੧੦. ਗੁਰਦੁਆਰਾ ਭੋਰਾ ਸਾਹਿਬ, ਬਾਬਾ ਬਕਾਲਾ :** ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ

ਨਗਰ ਬਾਬਾ ਬਕਾਲਾ ਦਾ ਨਾਂ ਪਹਿਲਾਂ ਬਕਾਲਾ ਹੁੰਦਾ ਸੀ ਪਰ ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪਣੇ ਅੰਤਮ ਸਮੇਂ ਸੰਗਤਾਂ ਨੂੰ ਆਪਣੇ ਤੋਂ ਬਾਅਦ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪਣ ਲਈ 'ਬਾਬਾ ਬਕਾਲਾ' ਸ਼ਬਦ ਉਚਾਰਨ ਕੀਤੇ ਤਾਂ ਇਸ ਉਪਰੰਤ ਇਸ ਨਗਰ ਨੂੰ ਬਾਬਾ ਬਕਾਲਾ ਕਰਕੇ ਹੀ ਜਾਣਿਆ ਜਾਂਦਾ ਹੈ। ਬਾਬਾ ਬਕਾਲਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦਗਾਰ ਗੁਰਦੁਆਰਾ ਭੋਰਾ ਸਾਹਿਬ ਉਸ ਥਾਂ 'ਤੇ ਸੁਸ਼ੋਭਿਤ ਹੈ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ 'ਭੋਰੇ' ਵਿਚ ਬੈਠ ਕੇ ਅਕਾਲ ਪੁਰਖ ਦੀ ਬੰਦਗੀ ਕਰਿਆ ਕਰਦੇ ਸਨ। ਇੱਥੇ ਹੀ ਸਭ ਤੋਂ ਪਹਿਲਾਂ ਭਾਈ ਮੱਖਣ ਸ਼ਾਹ ਲੁਬਾਣਾ ਨੇ ਛੱਤ 'ਤੇ ਚੜ੍ਹ ਕੇ ਉੱਚੀ-ਉੱਚੀ 'ਗੁਰੂ ਲਾਧੋ ਰੇ' 'ਗੁਰੂ ਲਾਧੋ ਰੇ' ਦਾ ਹੋਕਾ ਦਿੱਤਾ ਸੀ।

**੧੧. ਗੁਰਦੁਆਰਾ ਦਰਬਾਰ ਸਾਹਿਬ, ਬਾਬਾ ਬਕਾਲਾ :** ਗੁਰਦੁਆਰਾ ਦਰਬਾਰ ਸਾਹਿਬ, ਬਾਬਾ ਬਕਾਲਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰਗੱਦੀ ਦੇਣ ਦੀ ਰਸਮ ਨਿਭਾਈ ਗਈ ਸੀ।

**੧੨. ਗੁਰਦੁਆਰਾ ਮੰਜੀ ਸਾਹਿਬ, ਬਾਬਾ ਬਕਾਲਾ:** ਗੁਰਦੁਆਰਾ ਮੰਜੀ ਸਾਹਿਬ, ਬਾਬਾ ਬਕਾਲਾ ਵਿਖੇ ਗੁਰਦੁਆਰਾ 'ਭੋਰਾ ਸਾਹਿਬ' ਦੇ ਨਜ਼ਦੀਕ ਸੁਸ਼ੋਭਿਤ ਹੈ। ਇਸੇ ਅਸਥਾਨ ਉੱਤੇ ਹੀ ਧੀਰ ਮੱਲ ਦੀ ਸ਼ਹਿ 'ਤੇ ਸ਼ੀਹਾਂ ਮਸੰਦ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਉੱਤੇ ਗੋਲੀ ਚਲਾਈ ਸੀ।

## ਜ਼ਿਲ੍ਹਾ ਫਤਿਹਗੜ੍ਹ ਸਾਹਿਬ

**੧. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਨੰਦਪੁਰ ਕਲੌੜ:** ਪੰਜਾਬ ਦੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਨੰਦਪੁਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਅਸਲ ਵਿਚ ਨੰਦਪੁਰ ਤੇ ਕਲੌੜ ਦੇ ਵੱਖ-ਵੱਖ ਪਿੰਡ ਹਨ ਜੋ ਕਿ ਕਾਫੀ ਪੁਰਾਣੇ ਤੇ ਵੱਡੇ-ਵੱਡੇ ਪਿੰਡ ਹਨ ਪਰ ਆਮ ਤੌਰ 'ਤੇ ਇਨ੍ਹਾਂ ਨੂੰ ਨੰਦਪੁਰ ਕਲੌੜ ਦੇ ਸਾਂਝੇ ਨਾਂ ਨਾਲ ਬੁਲਾਇਆ ਜਾਂਦਾ ਹੈ। ਦੋਵੇਂ ਪਿੰਡ ਇਕ ਦੂਜੇ ਦੇ ਨੇੜੇ-ਨੇੜੇ ਹਨ ਤੇ ਖਰੜ ਤੋਂ ਬੱਸੀ ਜਾਣ ਵਾਲੀ ਸੜਕ ਹੀ ਇਨ੍ਹਾਂ ਪਿੰਡਾਂ ਨੂੰ ਵੰਡਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਨੰਦਪੁਰ ਦੇ ਨਾਲ ਪਿੰਡ ਕਲੌੜ ਵਿਖੇ ਵੀ ਆਪਣੇ ਮੁਬਾਰਕ ਚਰਨ ਪਾਏ ਸਨ। ਗੁਰੂ ਜੀ ਇਸ ਪਿੰਡ ਵਿਚ ਕਾਫੀ ਦੇਰ ਰਹੇ ਅਤੇ ਪ੍ਰਚਾਰ ਫੇਰੀ ਲਈ ਇੱਥੋਂ ਹੀ ਆਸ-ਪਾਸ ਦੇ ਪਿੰਡਾਂ ਵਿਚ ਆਉਂਦੇ-ਜਾਂਦੇ ਰਹੇ। ਪਿੰਡ ਨੰਦਪੁਰ ਵਿਖੇ ਗੁਰੂ ਸਾਹਿਬ ਇਕ ਮਾਈ ਦੇ ਪਸ਼ੂਆਂ ਵਾਲੇ ਵਾੜੇ ਵਿਚ ਰੁਕੇ ਸਨ। ਜਦ ਮਾਈ ਨੂੰ ਗੁਰੂ ਜੀ ਦੀ ਆਮਦ ਦਾ ਪਤਾ ਲੱਗਾ ਤਾਂ ਉਹ ਗੁਰੂ ਜੀ ਦੇ ਦਰਸ਼ਨਾਂ ਲਈ ਦੁੱਧ ਲੈ ਕੇ ਪਹੁੰਚੀ। ਇੱਥੇ ਹੀ ਰੈਲੋਂ ਮਾਜਰਾ ਪਿੰਡ ਦੀ ਸੰਗਤ ਆਪ ਜੀ ਦੇ ਦਰਸ਼ਨਾਂ ਲਈ ਆਈ। ਇੱਥੇ ਹੀ ਆਪ ਰੈਲੋਂ ਮਾਜਰਾ

ਪਿੰਡ ਦੀ ਸੰਗਤ ਦੀ ਪ੍ਰੇਮ-ਮਈ ਬੇਨਤੀ ਨੂੰ ਪ੍ਰਵਾਨ ਕਰਦਿਆਂ ਪਿੰਡ ਰੈਲੋਂ ਮਾਜਰਾ ਲਈ ਚੱਲ ਪਏ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਸਾਮ ਵਿਖੇ ਧਰਮ ਪ੍ਰਚਾਰ ਯਾਤਰਾ ਲਈ ਜਾਂਦੇ ਸਮੇਂ ਰਸਤੇ ਵਿਚ ਨੰਦਪੁਰ ਠਹਿਰੇ ਸਨ।

**੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਰੈਲੋਂ ਮਾਜਰਾ:** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਰੈਲੋਂ ਮਾਜਰਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੁਰੂ ਸਾਹਿਬ ਅਸਾਮ ਵੱਲ ਜਾਂਦੇ ਹੋਏ ਪਿੰਡ ਨੰਦਪੁਰ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਆਪ ਜੀ ਇਕ ਬਾਉਲੀ ਦੇ ਨਜ਼ਦੀਕ ਬੋਹੜ ਦੇ ਦਰੱਖਤ ਥੱਲੇ ਬਿਰਾਜੇ ਸਨ। ਇੱਥੇ ਹੀ ਗੁਰੂ ਜੀ ਨੇ ਪਿੰਡ ਦੀ ਇਕ ਬੀਬੀ ਮਾਈ ਆਸੇ ਨੂੰ ਆਪਣੀਆਂ ਬਖ਼ਸ਼ਿਸ਼ਾਂ ਨਾਲ ਨਿਹਾਲ ਕੀਤਾ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਪਿੰਡ ਵਿਚ ਦੋ ਦਿਨ ਠਹਿਰੇ।

**੩. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਬਹੇੜ:** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਰੈਲੋਂ ਮਾਜਰਾ ਤੋਂ ਚੱਲ ਕੇ ਪਿੰਡ ਬਹੇੜ ਵਿਖੇ ਪਹੁੰਚੇ ਸਨ। ਜਿਸ ਵਕਤ ਗੁਰੂ ਜੀ ਇੱਥੇ ਆਏ ਸਨ ਤੇ ਉਸ ਵੇਲੇ ਇਹ ਪਿੰਡ ਬਹੁਤ ਹੀ ਛੋਟਾ ਜਿਹਾ ਸੀ ਤੇ ਆਸੇ ਪਾਸੇ ਸੰਘਣਾ ਜੰਗਲ ਹੁੰਦਾ ਸੀ। ਇੱਥੇ ਜਿਸ ਥਾਂ ਤੇ ਗੁਰੂ ਜੀ ਬਿਰਾਜੇ ਸਨ ਉੱਥੇ ਗੁਰੂ ਜੀ ਦੇ ਜਾਣ ਮਗਰੋਂ ਪਿੰਡ ਦੀਆਂ ਸੰਗਤਾਂ ਨੇ ਗੁਰੂ ਜੀ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਮਿਲ ਕੇ ਇਕ ਥੜ੍ਹਾ ਬਣਾਇਆ ਅਤੇ ਨਿਸ਼ਾਨ ਸਾਹਿਬ ਲਗਾ ਦਿੱਤਾ। ਕਈ ਸਾਲ ਥੜ੍ਹਾ ਤੇ ਨਿਸ਼ਾਨ ਸਾਹਿਬ ਦੀ ਪਰੰਪਰਾ ਚਲਦੀ ਰਹੀ। ਪਰ ਹੁਣ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਿਰਮਾਣ ਹੋ ਚੁੱਕਾ ਹੈ।

**੪. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਪਮੌਰ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਪਮੌਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨੰਦਪੁਰ ਕਲੌੜ ਰਹਿੰਦੇ ਹੋਏ ਇੱਥੇ ਪਧਾਰੇ ਸਨ। ਇੱਥੇ ਹੀ ਗੁਰੂ ਸਾਹਿਬ ਦੀ ਮੁਲਾਕਾਤ ਮੁਸਲਮਾਨ ਫਕੀਰ ਸਾਈਂ ਫ਼ਜ਼ਲ ਸ਼ਾਹ ਨਾਲ ਹੋਈ ਸੀ। ਇਸੇ ਅਸਥਾਨ 'ਤੇ ਹੀ ਗੁਰੂ ਸਹਿਬ ਜੀ ਨੇ ਇਕ ਕਿਸਾਨ ਭਾਈ ਹਸਨੇ ਨੂੰ ਵੀ ਆਪਣੀਆਂ ਬਖ਼ਸ਼ਿਸ਼ਾਂ ਨਾਲ ਨਿਹਾਲ ਕੀਤਾ ਸੀ।

**੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਸੈਂਪਲੀ :** ਸਰਹਿੰਦ-ਚੰਡੀਗੜ੍ਹ ਸੜਕ 'ਤੇ ਕੋਈ ੨ ਕਿਲੋਮੀਟਰ ਦੀ ਦੂਰੀ 'ਤੇ ਚੂਨੀ ਪਿੰਡ ਵੱਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਗੁਰਦੁਆਰਾ ਸੈਂਪਲੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਪਮੌਰ ਤੋਂ ਹੁੰਦੇ ਹੋਏ

ਸੈਂਪਲੀ ਪਹੁੰਚੇ ਸਨ। ਇੱਥੇ ਹੀ ਗੁਰੂ ਜੀ ਨੇ ਜੰਗਲ ਵਿਚ ਰਹਿ ਕੇ ਤਪੱਸਿਆ ਕਰ ਰਹੇ ਸੈਂਪਲ ਸ਼ਾਹ ਨਾਂ ਦੇ ਫਕੀਰ ਨਾਲ ਵਿਚਾਰ ਚਰਚਾ ਕਰਦਿਆਂ ਉਸ ਨੂੰ ਸੱਚ ਦਾ ਰਾਹ ਦਿਖਾਇਆ ਸੀ। ਮੋਰਿੰਡਾ ਸੜਕ 'ਤੇ ਸਥਿਤ ਗੁਰਦੁਆਰਾ ਸੈਂਪਲੀ ਸਾਹਿਬ ਇਸ ਸਮੇਂ ਕੇਵਲ ਪੰਜਾਬ ਵਿਚ ਹੀ ਨਹੀ ਬਲਕਿ ਬਾਹਰ ਦੂਰ-ਦੂਰ ਤਕ ਪ੍ਰਸਿੱਧ ਹੈ।

**੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਟਹਿਲਪੁਰਾ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਸਰਹਿੰਦ ਦੇ ਪਿੰਡ ਟਹਿਲਪੁਰਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦਗਾਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਸ ਪਿੱਪਲ ਦੇ ਦਰੱਖਤ ਹੇਠ ਬਿਰਾਜੇ ਸਨ, ਉਹ ਪਿੱਪਲ ਦਾ ਦਰੱਖਤ ਅੱਜ ਵੀ ਮੌਜੂਦ ਹੈ।

**੭. ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਭਗੜਾਨਾ** : ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਬਲਾਕ ਖੇੜਾ ਦੇ ਭਗੜਾਨਾ ਪਿੰਡ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਇਤਿਹਾਸਿਕ ਅਸਥਾਨ 'ਗੁਰਦੁਆਰਾ ਪਾਤਸ਼ਾਹੀ ਨੌਵੀਂ' ਸੁਸ਼ੋਭਿਤ ਹੈ। ਪੁਰਾਣੇ ਇਤਿਹਾਸਿਕ ਸ੍ਰੋਤਾਂ ਵਿਚ ਇਹ ਗੁਰਦੁਆਰਾ ਪਿੰਡ ਦਾਦੂ-ਮਾਜਰਾ ਵਿਚ ਲਿਖਿਆ ਮਿਲਦਾ ਹੈ, ਪਰ ਅੱਜਕਲ੍ਹ ਇਹ ਗੁਰਦੁਆਰਾ ਪਿੰਡ ਭਗੜਾਣਾ ਦੀ ਹੱਦ ਅੰਦਰ ਆਉਂਦਾ ਹੈ। ਸ੍ਰੋਤਾਂ ਅਨੁਸਾਰ ਜਦੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਧਰਮ ਦੀ ਰੱਖਿਆ ਲਈ ਸ਼ਹੀਦੀ ਦੇਣ ਲਈ ਦਿੱਲੀ ਜਾ ਰਹੇ ਸਨ ਤਾਂ ਉਨ੍ਹਾਂ ਨੇ ਭਗੜਾਨੇ ਪਿੰਡ ਵਿਚ ਪੜਾਅ ਕੀਤਾ। ਇੱਥੇ ਭਾਈ ਦਿਆਲਾ ਜੀ ਅਤੇ ਭਾਈ ਅਮਰੂ ਜੀ ਨੇ ਪਿੰਡ ਦੇ ਹੋਰ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ।

**੮. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਮੁਕਾਰੋਂਪੁਰ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਤਹਿਸੀਲ ਬੱਸੀ ਪਠਾਣਾਂ ਦਾ ਇਕ ਪਿੰਡ ਮੁਕਾਰੋਂਪੁਰ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਹੀ ਗੁਰੂ ਸਾਹਿਬ ਜੀ ਨੇ ਮਾਈ ਮਾੜੀ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਸੱਤ ਦਿਨ ਠਹਿਰੇ ਸਨ।

**੯. ਗੁਰਦੁਆਰਾ ਸ੍ਰੀ ਨੌ ਲੱਖਾ ਸਾਹਿਬ, ਪਿੰਡ ਨੌ ਲੱਖਾ :** ਗੁਰਦੁਆਰਾ ਸ੍ਰੀ ਨੌ ਲੱਖਾ ਸਾਹਿਬ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਨੌ ਲੱਖਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵੇ ਦੀ ਪ੍ਰਚਾਰ ਯਾਤਰਾ ਦੌਰਾਨ ਉਗਾਣੀ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਹੀ ਭਾਈ ਲੱਖੀ ਸ਼ਾਹ ਵਣਜਾਰਾ ਨੇ ਗੁਰੂ ਸਾਹਿਬ ਦੇ ਦਰਸ਼ਨ ਪ੍ਰਾਪਤ ਕੀਤੇ ਸਨ।

■

# ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਜੀਵਨ ਤੇ ਸ਼ਖ਼ਸੀਅਤ

*-ਡਾ. ਗੁਰਵਿੰਦਰ ਕੌਰ**

ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਅਤੇ ਬੇਮਿਸਾਲ ਸ਼ਖ਼ਸੀਅਤ ਦਾ ਜ਼ਿਕਰ ਸਮਕਾਲੀ ਇਤਿਹਾਸਕਾਰਾਂ, ਵਿਦੇਸ਼ੀ ਸਫੀਰਾਂ ਤੇ ਸਫਰਨਾਮਾ ਲਿਖਾਰੀਆਂ ਦੇ ਅੱਖੀਂ-ਡਿੱਠੇ ਬਿਆਨਾਂ 'ਤੇ ਆਧਾਰਿਤ ਲਿਖਤਾਂ ਅਤੇ ਬਾਅਦ ਦੇ ਇਤਿਹਾਸਕਾਰਾਂ ਦੁਆਰਾ ਲਿਖੀਆਂ ਪੁਸਤਕਾਂ ਵਿੱਚੋਂ ਮਿਲਦਾ ਹੈ। ਇਸ ਲੇਖ ਵਿਚ, ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ ਦੀ ਲਿਖੀ ਪੁਸਤਕ—'ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ', (ਜੋ ਲਾਹੌਰ ਬੁੱਕ ਸ਼ਾਪ- ਲੁਧਿਆਣਾ ਵੱਲੋਂ ੨੦੦੦ ਈ. ਵਿਚ ਛਪੀ ਹੈ) ਨੂੰ ਆਧਾਰ ਬਣਾ ਕੇ ਉਪਰੋਕਤ ਵਿਸ਼ੇ ਸਬੰਧੀ ਵਿਚਾਰ ਕਰਦੇ ਹਾਂ।

## ਜੀਵਨ

**ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਘਰਾਣਾ:** ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਘਰਾਣੇ ਵਿੱਚੋਂ ਸਰਦਾਰ ਬੁੱਧ ਸਿੰਘ ਉਸ ਮਾਣਯੋਗ ਹਸਤੀ ਦਾ ਨਾਂ ਹੈ ਜਿਸ ਨੂੰ ਇਸ ਗੱਲ ਦੀ ਵਡਿਆਈ ਪ੍ਰਾਪਤ ਸੀ ਕਿ ਇਸ ਨੇ ਕਲਗੀਧਰ ਜੀ ਦੇ ਕਰ-ਕਮਲਾਂ ਤੋਂ ਅੰਮ੍ਰਿਤਪਾਨ ਕੀਤਾ ਤੇ ਸਿੰਘ ਸਜਿਆ। ਉਸ ਦਾ ਪੁੱਤਰ ਸਰਦਾਰ ਨੌਧ ਸਿੰਘ ਤੇ ਪੋਤਰਾ ਸਰਦਾਰ ਚੜ੍ਹਤ ਸਿੰਘ ਸੀ। ਸਰਦਾਰ ਚੜ੍ਹਤ ਸਿੰਘ ਦਾ ਪੁੱਤਰ ਸਰਦਾਰ ਮਹਾਂ ਸਿੰਘ ਸੀ ਜਿਸ ਨੇ ਆਪਣੇ ਪਿਤਾ ਦੀ ਮੌਤ ਤੋਂ ਬਾਅਦ ਸ਼ੁਕਰਚੱਕੀਆ ਮਿਸਲ ਦਾ ਕੰਮ-ਕਾਰ ਸੰਭਾਲਿਆ। ਸਰਦਾਰ ਮਹਾਂ ਸਿੰਘ ਦਾ ਵਿਆਹ ਬੀਬੀ ਰਾਜ ਕੌਰ ਨਾਲ ਹੋਇਆ।

**ਜਨਮ:** ਮਹਾਰਾਜਾ ਰਣਜੀਤ ਸਿੰਘ ਦਾ ਜਨਮ ਸ਼ੁਕਰਚੱਕੀਆ ਮਿਸਲ ਦੇ ਮੁਖੀ, ਸਰਦਾਰ ਮਹਾਂ ਸਿੰਘ ਦੇ ਘਰ ਸਰਦਾਰਨੀ ਰਾਜ ਕੌਰ ਦੀ ਕੁੱਖੋਂ ਸੰਨ ੧੭੮੦ ਨੂੰ ਹੋਇਆ। ਸਰਦਾਰ ਮਹਾਂ ਸਿੰਘ ਨੇ ਇਸ ਸਮੇਂ ਬਹੁਤ ਖੁਸ਼ੀਆਂ ਮਨਾਈਆਂ। ਗੁਰੂ ਆਸ਼ੇ ਅਨੁਸਾਰ ਬੱਚੇ ਦਾ ਨਾਂ 'ਰਣਜੀਤ ਸਿੰਘ' ਰੱਖਿਆ ਗਿਆ। ਜਨਮ ਤੋਂ ਕੁਝ ਸਮਾਂ ਬਾਅਦ ਬੱਚੇ ਨੂੰ ਸੀਤਲਾ ਨਿਕਲ ਪਈ ਜਿਸ ਕਾਰਨ ਉਸ ਦੀ ਖੱਬੀ ਅੱਖ ਦੀ ਨਜ਼ਰ ਜਾਂਦੀ ਰਹੀ। ਇਸ ਸਮੇਂ ਕਿਸੇ ਦੇ ਚਿੱਤ ਚੇਤੇ ਵੀ ਨਹੀਂ ਸੀ ਕਿ ਕਿਸੇ ਦਿਨ ਇਹੀ ਬੱਚਾ ਪੰਜ ਦਰਿਆਵਾਂ ਦੀ ਧਰਤੀ ਦਾ ਮਹਾਰਾਜਾ ਹੋਵੇਗਾ ਤੇ 'ਸ਼ੇਰ-ਏ-ਪੰਜਾਬ' ਦੇ ਨਾਂ ਨਾਲ ਪ੍ਰਸਿੱਧ ਹੋਵੇਗਾ।

** ਪਿੰਡ ਤੇ ਡਾਕ: ਸੂਲਰ (ਪਟਿਆਲਾ)-੧੪੭੦੦੧ ਮੋ: ੦੯੮੧੪੫੩੮੨੮੮.*

**ਵਿਆਹ:** ਮਹਾਰਾਜਾ ਰਣਜੀਤ ਸਿੰਘ ਦਾ ਵਿਆਹ ਸਰਦਾਰਨੀ ਸਦਾ ਕੌਰ (ਸਰਦਾਰ ਗੁਰਬਖਸ਼ ਸਿੰਘ ਦੀ ਸੁਪਤਨੀ ਜੋ ਆਪਣੇ ਰਾਜ-ਪ੍ਰਬੰਧ ਲਈ ਸਿੱਖ ਇਤਿਹਾਸ ਵਿਚ ਉਚੇਰਾ ਸਥਾਨ ਰੱਖਦੀ ਹੈ) ਦੀ ਇਕਲੌਤੀ ਸਪੁੱਤਰੀ ਬੀਬੀ ਮਹਿਤਾਬ ਕੌਰ ਨਾਲ ਬਹੁਤ ਧੂਮ-ਧਾਮ ਨਾਲ ਹੋਇਆ।

**ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਦੀ ਦਸ਼ਾ:** ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਦਾ ਬਹੁਤ ਸਾਰਾ ਇਲਾਕਾ ਬਾਰ੍ਹਾਂ ਮਿਸਲਾਂ ਦੇ ਅਧੀਨ ਸੀ। ਪੰਜਾਬ ਦੀ ਰਾਜਧਾਨੀ ਲਾਹੌਰ; ਤਿੰਨ ਸਿੱਖ ਸਰਦਾਰਾਂ— ਸ. ਲਹਿਣਾ ਸਿੰਘ, ਸ. ਗੁੱਜਰ ਸਿੰਘ ਤੇ ਸ. ਸੂਬਾ ਸਿੰਘ ਭੰਗੀਆਂ ਨੇ ਸਾਂਭੀ ਹੋਈ ਸੀ। ਸੰਨ ੧੭੯੫ ਵਿਚ ਸ਼ਾਹ ਜ਼ਮਾਨ ਦੁਰਾਨੀ ਨੇ ਪੰਜਾਬ ’ਤੇ ਹਮਲਾ ਕੀਤਾ, ਜਿਸ ਦੇ ਕਾਰਨ ਦੇਸ਼ ਵਿਚ ਵਧੇਰੀ ਹਲਚਲ ਮੱਚ ਗਈ। ਮੈਦਾਨ ਦੇ ਲਾਗੇ-ਚਾਗੇ ਵੱਸਦੇ ਸਿੱਖ ਮੈਦਾਨ ਤੋਂ ਜੰਗਲਾਂ ਦੇ ਮੋਰਚਿਆਂ ਵਿਚ ਜਾ ਡਟੇ।

ਜਰਨੈਲ ਗਾਰਡਨ ਲਿਖਦਾ ਹੈ ਕਿ ਸ਼ੇਰ-ਏ-ਪੰਜਾਬ ਦੇ ਮੈਦਾਨ ਵਿਚ ਉਤਰਨ ਦੇ ਸਮੇਂ ਤੋਂ ਕੁਝ ਚਿਰ ਪਹਿਲੇ ਮਿਸਲਦਾਰਾਂ ਦੇ ਆਪਸ ਵਿਚ ਸਾਂਝੇ ਦਰਦ ਦੀ ਥਾਂ ਅਪ-ਸੁਆਰਥ ਨੇ ਆ ਮੱਲੀ ਸੀ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਹੁਣ ਆਪਸ ਵਿਚ ਤੇਗਾਂ ਚੱਲਣ ਲੱਗੀਆਂ...ਉਸ ਸਮੇਂ ਦੇ ਹਾਲਾਤ ਦੇ ਮੁਤਾਬਿਕ ਮਹਾਰਾਜੇ ਨੇ ਆਪਣੀ ਅਦੁੱਤੀ ਬੀਰਤਾ ਤੇ ਸ਼ਖ਼ਸੀਅਤ ਦੇ ਬਲ ਨਾਲ ਖਿੰਡੀ ਹੋਈ ਕੌਮ ਨੂੰ ਜਥੇਬੰਦੀ ਤੇ ਪਰਸਪਰ ਪਿਆਰ ਦੇ ਸੰਗਲਾਂ ਨਾਲ ਜਕੜ ਕੇ ਕੌਮ ਨੂੰ ਘਰੋਗੀ ਲੜਾਈਆਂ ਦੇ ਖੂਹ ਵਿਚ ਡਿੱਗਣ ਤੋਂ ਬਚਾ ਲਿਆ, ਜਿਸ ਕਰਕੇ ਉਹ ਇਕ ਸਧਾਰਨ ਆਦਮੀ ਤੋਂ ਨਾਮਵਰ ਬਾਦਸ਼ਾਹ ਬਣ ਗਿਆ। ਇਸ ਨਾਲ ਮਿੱਤਰਤਾ ਰੱਖਣੀ ਦੂਰ-ਦੂਰ ਦੇ ਬਾਦਸ਼ਾਹ ਫਖਰ ਸਮਝਦੇ ਸਨ। ਜੇ ਕਦੇ ਇਹ ਭਿਆਨਕ ਸਮਾਂ ਕੁਝ ਚਿਰ ਹੋਰ ਇਸੇ ਤਰ੍ਹਾਂ ਰਹਿੰਦਾ ਤਦ ਉਹ ਦਿਨ ਦੂਰ ਨਹੀਂ ਸੀ ਜਦ ਸਿੱਖ ਕੌਮ ਉੱਕਾ ਪੰਜਾਬ ਵਿੱਚੋਂ ਅਲੋਪ ਹੋ ਜਾਂਦੀ।...ਹੁਣ ਇਸ ਨਾਜ਼ਕ ਸਮੇਂ ਜੇ ਕਦੀ ਸ਼ੇਰ-ਏ-ਪੰਜਾਬ ਇਸ ਫੱਟ ਨਾਲ ਫੁੱਟੀਆਂ ਪਈਆਂ ਮਿਸਲਾਂ ਤੇ ਹਕੂਮਤਾਂ ਨੂੰ ਮਿਲਾ ਕੇ ਇਹ ਖਾਲਸਾਈ ਝੰਡੇ ਹੇਠ ਖਾਲਸਾ ਸਲਤਨਤ ਦਾ ਖਿਆਲ ਲੈ ਕੇ ਇਕ ਤਾਕਤ ਨਾ ਬਣਾ ਲੈਂਦਾ ਤਾਂ ਸਿੱਖ ਇਤਿਹਾਸ ਦਾ ਇਹ ਸ਼ਾਨਦਾਰ ਭਾਗ ਕਿ 'ਸਿੱਖਾਂ ਨੇ ਪੰਜਾਬ ਵਿਚ ਬਾਦਸ਼ਾਹਤ ਕੀਤੀ' ਕਿਤੇ ਵੀ ਦਿਖਾਈ ਨਾ ਦਿੰਦਾ।

**ਮਹਾਰਾਜਾ ਰਣਜੀਤ ਸਿੰਘ ਦਾ ਮੁੱਢਲਾ ਸਮਾਂ:** ਮਹਾਰਾਜਾ ਰਣਜੀਤ ਸਿੰਘ ਦੇ ਸਿਰ ਤੋਂ ਪਿਤਾ ਦੀ ਛਤਰ-ਛਾਇਆ ਉੱਠ ਜਾਣ ਸਮੇਂ ਉਸ ਦੀ ਉਮਰ ਬਾਰ੍ਹਾਂ ਸਾਲ ਤੋਂ ਵੀ ਕੁਝ ਘੱਟ ਸੀ, ਭਾਵੇਂ ਉਹ ਆਪਣੇ ਪਿਤਾ ਨਾਲ ਕਈ ਯੁੱਧਾਂ ਵਿਚ ਹਿੱਸਾ ਲੈ ਚੁੱਕਾ ਸੀ, ਪਰ ਫਿਰ ਵੀ ਉਹ ਪਹਿਲੇ ਪਹਿਲ ਕੁਝ ਸਮੇਂ ਤਕ ਆਪਣੇ ਪੈਰਾਂ ’ਤੇ ਖਲੋਣ ਲਈ ਚਿੰਤਾਤੁਰ ਰਹਿੰਦਾ ਸੀ। ਇਸ ਸਮੇਂ ਇਸ ਦੀ ਬਹਾਦਰ ਸੱਸ ਸਰਦਾਰਨੀ

ਸਦਾ ਕੌਰ ਤੇ ਇਸ ਦੀ ਸਿਆਣੀ ਮਾਤਾ ਦੀ ਮਿਲਵੀਂ ਮਦਦ ਨੇ ਇਸ ਦੇ ਭਾਰ ਨੂੰ ਬਹੁਤ ਕੁਝ ਹਲਕਾ ਕਰ ਦਿੱਤਾ, ਜਿਸ ਦੀ ਇਸ ਸਮੇਂ ਅਤਿ ਲੋੜ ਸੀ।

**ਮਹਾਰਾਜਾ ਰਣਜੀਤ ਸਿੰਘ ਦੀ ਜਾਨ ਲੈਣ ਦਾ ਯਤਨ:** ਇਤਿਹਾਸਕਾਰਾਂ ਅਨੁਸਾਰ, ਸ਼ੇਰ-ਏ-ਪੰਜਾਬ ਦੇ ਮੁੱਢਲੇ ਸਮੇਂ ਵਿਚ ਹੀ ਉਸ ਦੀ ਜਾਨ ਲੈਣ ਦਾ ਯਤਨ ਕੀਤਾ ਗਿਆ ਸੀ। ਇਕ ਦਿਨ ਉਹ ਰਾਮ ਨਗਰ ਦੇ ਨੇੜੇ ਸ਼ਿਕਾਰ ਖੇਡਦਾ ਹੋਇਆ, ਆਪਣੇ ਸਾਥੀਆਂ ਨਾਲੋਂ ਵਿੱਛੜ ਕੇ ਸੰਘਣੇ ਜੰਗਲਾਂ ਵਿਚ ਨਿਕਲ ਗਿਆ। ਇਸ ਸਮੇਂ ਹਸ਼ਮਤ ਖ਼ਾਨ (ਜਿਸ ਦਾ ਇਲਾਕਾ ਸਰਦਾਰ ਮਹਾਂ ਸਿੰਘ ਨੇ ਫਤਿਹ ਕਰ ਲਿਆ ਸੀ) ਆਪਣੇ ਨੌਕਰਾਂ ਸਮੇਤ ਸ਼ਿਕਾਰ ਦੀ ਭਾਲ ਵਿਚ ਉੱਥੇ ਹੀ ਪਹੁੰਚ ਗਿਆ। ਉਹ ਕਈ ਚਿਰਾਂ ਤੋਂ ਇਸ ਤਾਕ ਵਿਚ ਸੀ ਕਿ ਉਹ ਰਣਜੀਤ ਸਿੰਘ ਨੂੰ ਮਾਰ ਕੇ ਆਪਣੇ ਮਨ ਦੀ ਤਪਸ਼ ਬੁਝਾਵੇ। ਹੁਣ ਉਸ ਨੇ ਮੌਕਾ ਮਿਲਿਆ ਜਾਣ ਕੇ "ਆਪਣੀ ਬੰਦੂਕ ਰਣਜੀਤ ਸਿੰਘ ਵੱਲ ਤਾਣ ਕੇ ਐਸੀ ਚਲਾਈ ਕਿ ਲੱਗਦੇ ਸਾਰ ਉਸ ਦੀ ਜਾਨ ਬਾਹਰ ਆ ਜਾਵੇ, ਪਰ ਕੁਦਰਤ ਨੂੰ ਕੁਝ ਹੋਰ ਪ੍ਰਵਾਨ ਸੀ, ਉਸ ਦੀ ਗੋਲੀ ਸ਼ੇਰ-ਏ-ਪੰਜਾਬ ਤੋਂ ਜ਼ਰਾ ਹੇਠਾਂ ਘੋੜੇ ਦੀਆਂ ਵਾਗਾਂ ਵਿਚ ਆ ਲੱਗੀ ਤੇ ਉਹ ਦੋ ਟੁੱਕ ਹੋ ਗਈਆਂ, ਜੇ ਕਿਤੇ ਇਹ ਗੋਲੀ ਜ਼ਰਾ ਕੁ ਉਚੇਰੀ ਲੱਗਦੀ ਤਾਂ ਖਾਲਸੇ ਦੀ ਕੌਮੀ ਫੁਲਵਾੜੀ ਦਾ ਉਹ ਫੁੱਲ ਖਿੜਨ ਤੋਂ ਪਹਿਲਾਂ ਹੀ ਕਲੀ ਦੇ ਰੂਪ ਵਿਚ ਮੁਰਝਾ ਜਾਂਦਾ, ਜਿਸ ਦੀ ਸੁਗੰਧੀ ਨਾਲ ਸਾਰੀ ਕੌਮ ਨੇ ਮਹਿਕਣਾ ਸੀ। ਇੱਧਰ ਖ਼ਾਨ ਦੀ ਗੋਲੀ ਦਾ ਖੁੰਝਣਾ ਸੀ ਕਿ ਸ਼ੇਰ-ਏ-ਪੰਜਾਬ, ਹੱਥ ਵਿਚ ਸੂਤੀ ਹੋਈ ਸ੍ਰੀ ਸਾਹਿਬ ਲਈ ਭੜਕ ਕੇ ਚੱਠੇ ਸਰਦਾਰ ਦੇ ਗਲ ਜਾ ਪਿਆ। ਜਦ ਉਸ ਦੇ ਸਾਥੀਆਂ ਨੇ ਹਸ਼ਮਤ ਖ਼ਾਨ ਦਾ ਸਿਰ ਵੱਖ ਡਿੱਠਾ ਤਾਂ ਉਹ ਵੀ ਨੱਸ ਪਏ ਤੇ ਹੁਣ ਸ਼ੇਰ-ਏ-ਪੰਜਾਬ ਉਸ ਖ਼ਾਨ ਦਾ ਸਿਰ ਆਪਣੀ ਤਲਵਾਰ ਦੀ ਨੋਕ 'ਤੇ ਟੰਗ ਕੇ ਆਪਣੇ ਸਾਥੀਆਂ ਨੂੰ ਆ ਮਿਲਿਆ।"

**ਸ਼ੇਰ-ਏ-ਪੰਜਾਬ ਨੂੰ ਮਹਾਰਾਜੇ ਦਾ ਖ਼ਿਤਾਬ ਮਿਲਣਾ:** ਫਰਵਰੀ ਸੰਨ ੧੮੦੧ ਵਿਚ ਵੈਸਾਖੀ ਦੇ ਦਿਨ ਲਾਹੌਰ ਕਿਲ੍ਹੇ ਦੇ ਅੰਦਰ 'ਦੀਵਾਨ-ਏ-ਆਮ' ਵਿਚ ਇਕ ਵੱਡਾ ਦਰਬਾਰ ਕੀਤਾ ਗਿਆ। ਉਸ ਦਿਨ ਸ਼ਹਿਰ ਦੇ ਕੁੱਲ ਗੁਰਦੁਆਰਿਆਂ ਵਿਚ ਅਖੰਡ ਪਾਠਾਂ ਦੇ (ਜੋ ਪਹਿਲਾਂ ਰਖਾਏ ਗਏ ਸਨ) ਭੋਗ ਪਾਏ ਗਏ, ਮੁਸਲਮਾਨਾਂ ਨੇ ਮਸੀਤਾਂ ਵਿਚ ਦੁਆਵਾਂ ਮੰਗੀਆਂ, ਹਿੰਦੂਆਂ ਨੇ ਮੰਦਰਾਂ ਵਿਚ ਪ੍ਰਾਰਥਨਾਵਾਂ ਕੀਤੀਆਂ ਤੇ ਚੂਰਮੇ ਵੰਡੇ। ਇਸ ਸਮੇਂ ਪੰਜਾਬ ਦੇ ਵੱਡੇ-ਵੱਡੇ ਸ਼ਹਿਰਾਂ ਤੋਂ ਸਰਦਾਰ, ਹਾਕਮ ਤੇ ਪ੍ਰਤੀਨਿਧ ਆਏ, ਜਿਨ੍ਹਾਂ ਦੀ ਹਾਜ਼ਰੀ ਵਿਚ ਗਿਆਨੀ ਗੁਰਮੁਖ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸ ਕੀਤੀ ਤੇ ਬਾਬਾ ਸਾਹਿਬ ਸਿੰਘ ਜੀ ਨੇ ਸ਼ੇਰ-ਏ-ਪੰਜਾਬ ਨੂੰ ਮਹਾਰਾਜਗੀ ਦੇਣ ਦੀ ਰਸਮ ਅਦਾ ਕੀਤੀ। ਇਸ ਮੌਕੇ ਚਾਰਾਂ ਪਾਸਿਆਂ ਤੋਂ ਮਹਾਰਾਜੇ 'ਤੇ ਫੁੱਲਾਂ ਦੀ ਵਰਖਾ ਕੀਤੀ ਗਈ, ਸ਼ਾਹੀ ਕਵੀਆਂ ਨੇ ਸਮੇਂ ਅਨੁਸਾਰ ਕਵਿਤਾਵਾਂ ਰਚ ਕੇ ਪੜ੍ਹੀਆਂ। ਮਹਾਰਾਜੇ ਵੱਲੋਂ ਦਰਬਾਰੀਆਂ ਨੂੰ ਭੇਟਾ

ਦਿੱਤੀਆਂ ਗਈਆਂ, ਹਜ਼ਾਰਾਂ ਰੁਪਏ ਦੀਆਂ ਖਿਲਤਾਂ ਵੰਡੀਆਂ ਗਈਆਂ ਤੇ ਦਾਨ ਕੀਤੇ ਗਏ।

**'ਨਾਨਕਸ਼ਾਹੀ ਸਿੱਕਾ ਚਲਾਉਣਾ':** ਇਸੇ ਦਿਨ ਮਹਾਰਾਜੇ ਦੇ ਨਾਂ ਦਾ ਸਿੱਕਾ ਚਲਾਉਣ ਲਈ ਵੀ ਪ੍ਰਬੰਧ ਕੀਤਾ ਗਿਆ ਸੀ ਪਰ ਉਨ੍ਹਾਂ ਨੇ ਸਿੱਕੇ 'ਤੇ ਆਪਣਾ ਨਾਂ ਲਿਖਣ ਦੀ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ 'ਤੇ ਸਿੱਕਾ ਚਲਾਉਣਾ ਪ੍ਰਵਾਨ ਕੀਤਾ। ਰੁਪਏ ਨੂੰ 'ਨਾਨਕਸ਼ਾਹੀ ਰੁਪਿਆ' ਅਤੇ ਪੈਸੇ ਨੂੰ 'ਨਾਨਕਸ਼ਾਹੀ ਪੈਸਾ' ਕਿਹਾ ਗਿਆ, ਜਿਨ੍ਹਾਂ ਦੇ ਇਕ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਬੈਠੇ ਹੋਏ ਤੇ ਨਾਲ ਭਾਈ ਮਰਦਾਨਾ ਕੀਰਤਨ ਕਰਦਾ ਦਿਸਦਾ ਸੀ, ਦੂਜੇ ਪਾਸੇ ਗੁਰਮੁਖੀ ਤੇ ਫ਼ਾਰਸੀ ਵਿਚ 'ਸ੍ਰੀ ਗੁਰੂ ਨਾਨਕ ਦੇਵ ਜੀ ਸਹਾਏ' ਲਿਖਿਆ ਸੀ। ਕੁਝ ਸਿੱਕਿਆਂ 'ਤੇ ਇਹ ਲਿਖਿਆ ਸੀ:

*"ਦੇਗੋ ਤੇਗ਼ੋ ਫ਼ਤਹ ਓ ਨੁਸਰਤਿ ਬੇ-ਦਿਰੰਗ।*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ"*

ਮਹਾਰਾਜਾ ਰਣਜੀਤ ਸਿੰਘ ਦੀ ਮੋਹਰ (ਜੋ ਸ਼ਾਹੀ ਚਿੱਠੀ-ਪੱਤਰ ਜਾਂ ਫ਼ਰਮਾਨਾਂ ਉੱਤੇ ਲਾਈ ਜਾਂਦੀ ਸੀ) 'ਤੇ ਇਹ ਲਿਖਤ ਲਿਖੀ ਹੋਈ ਸੀ:

*ੴ ਸਤਿਗੁਰ ਪ੍ਰਸਾਦਿ॥*
*ਦੇਗੋ ਤੇਗ਼ੋ ਫ਼ਤਹ ਓ ਨੁਸਰਤ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*
*ਸ੍ਰੀ ਅਕਾਲ ਪੁਰਖ ਜੀ ਸਹਾਏ॥*

ਨਿੱਕੀ ਮੋਹਰ ਤੇ ਲਿਖਤ ਸੀ:

*"ਸ੍ਰੀ ਅਕਾਲ ਸਹਾਇ॥"*
*ਰਣਜੀਤ ਸਿੰਘ*

ਸੋਨੇ ਦਾ ਸਿੱਕਾ ਨਿਰੋਲ ਸੋਨੇ ਦਾ ਅਤੇ ਰੁਪਿਆ ਖ਼ਾਲਸ ਚਾਂਦੀ ਦਾ ਸੀ, ਜਿਸ ਦਾ ਤੋਲ ੧੧ ਮਾਸੇ ਛੇ ਰੱਤੀ ਖ਼ਾਲਸ ਸੋਨਾ ਸੀ। ਸੋਨੇ ਦੀਆਂ ਮੋਹਰਾਂ ਵਿਚ ੧੦ ਮਾਸੇ ਛੇ ਰੱਤੀ ਖ਼ਾਲਸ ਸੋਨਾ ਸੀ, ਜਿਨ੍ਹਾਂ ਉੱਪਰ ਸਾਹਮਣੇ ਪਾਸੇ ਲਿਖਤ ਤਾਂ ਰੁਪਏ ਵਾਲੀ ਸੀ ਤੇ ਅੱਖਰ ਗੁਰਮੁਖੀ ਸਨ, ਪਰ ਦੂਜੇ ਪਾਸੇ ਤਿੰਨ ਵਾਰੀ 'ਵਾਹਿਗੁਰੂ ਜੀ' 'ਵਾਹਿਗੁਰੂ ਜੀ''ਵਾਹਿਗੁਰੂ ਜੀ', ਖੁਸ਼ਖਤ ਲਿਖਿਆ ਹੋਇਆ ਸੀ। ਇਸੇ ਤਰ੍ਹਾਂ ਤਾਂਬੇ ਦੇ ਸਿੱਕੇ 'ਨਾਨਕ ਸ਼ਾਹੀ' ਪੈਸਿਆਂ ਦੇ ਨਾਲ ਪ੍ਰਸਿੱਧ ਹੋਏ। ਟਕਸਾਲ ਵਿੱਚੋਂ ਪਹਿਲੇ ਦਿਨ ਜਿੰਨੇ ਰੁਪਏ ਬਣ ਕੇ ਆਏ ਉਹ ਸਾਰੇ ਦੇ ਸਾਰੇ ਧਾਰਮਿਕ ਕੰਮਾਂ ਲਈ ਦਾਨ ਕੀਤੇ ਗਏ।

**ਸ਼ਹਿਜ਼ਾਦਾ ਖੜਗ ਸਿੰਘ ਦਾ ਜਨਮ:** ਸੰਨ ੧੮੦੨ ਦੇ ਅਰੰਭ ਵਿਚ ਸ਼ਹਿਜ਼ਾਦਾ ਖੜਗ ਸਿੰਘ ਦਾ ਜਨਮ ਮਹਾਰਾਣੀ ਰਾਜ ਕੌਰ (ਸਪੁੱਤਰੀ ਸ. ਖਜ਼ਾਨ ਸਿੰਘ ਨਕੱਈ)

ਦੀ ਕੁੱਖ ਤੋਂ ਹੋਇਆ। ਇਸ ਸਮੇਂ ਸਾਰੇ ਦੇਸ਼ ਵਿਚ ਖੁਸ਼ੀਆਂ ਮਨਾਈਆਂ ਗਈਆਂ ਅਤੇ ਬੇਗਿਣਤ ਮਾਇਆ ਅਨਾਥਾਂ ਅਤੇ ਲੋੜਵੰਦਾਂ ਵਿਚ ਵੰਡੀ ਗਈ। ਲਾਹੌਰ ਦੇ ਹਰ ਸਿਪਾਹੀ ਨੂੰ ਕੈਂਠਾ ਦਿੱਤਾ ਗਿਆ। ਚਾਲੀ ਦਿਨਾਂ ਤਕ ਲਗਾਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਹੁੰਦੇ ਰਹੇ। ਚਾਲੀਵੇਂ ਦਿਨ ਆਖਰੀ ਭੋਗ ਦੀ ਸਮਾਪਤੀ ਤੇ ਭਾਈ ਰਾਮ ਸਿੰਘ ਜੀ ਨੇ ਨਾਂ ਰੱਖਣ ਦੀ ਮਰਯਾਦਾ ਪੂਰੀ ਕੀਤੀ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮਨਾਮੇ ਦੇ ਪਹਿਲੇ ਅੱਖਰ ਤੇ ਸੰਗਤ ਦੀ ਆਗਿਆ ਅਨੁਸਾਰ ਸ਼ਹਿਜ਼ਾਦੇ ਦਾ ਨਾਂ ਖੜਗ ਸਿੰਘ ਰੱਖਿਆ ਗਿਆ।

**ਮਹਾਰਾਜੇ ਦੀਆਂ ਮੁਹਿੰਮਾਂ ਵਿਚ ਸਫਲਤਾਈਆਂ ਦਾ ਭੇਤ:** "ਮਹਾਰਾਜਾ ਰਣਜੀਤ ਸਿੰਘ ਦੀ ਸਾਜਨਾ ਰੱਬ ਵੱਲੋਂ ਐਸੀ ਸਾਜੀ ਗਈ ਸੀ ਕਿ ਭਾਵੇਂ ਕੋਈ ਕੰਮ ਕਿੰਨਾ ਕਠਿਨ ਅਤੇ ਅਸੰਭਵ ਕਿਉਂ ਨਾ ਹੋਵੇ, ਉਹ ਉਸ ਤੋਂ ਕਦੇ ਮੂੰਹ ਨਹੀਂ ਸੀ ਫੇਰਦਾ ਹੁੰਦਾ। ਉਹ ਥਕੇਵੇਂ ਤੇ ਭੁੱਖ-ਪਿਆਸ ਦੀਆਂ ਔਕੜਾਂ ਨੂੰ ਮੂਲੋਂ ਚੇਤੇ ਹੀ ਨਹੀਂ ਸੀ ਲਿਆਉਂਦਾ, ਇਹੀ ਭੇਤ ਕਠਿਨ ਮੁਹਿੰਮਾਂ ਵਿਚ ਸਫਲਤਾਈਆਂ ਦਾ ਸੀ।" ਉਦਾਹਰਨ- ਜਦੋਂ ਮਹਾਰਾਜੇ ਨੇ ਫੌਜਾਂ ਨੂੰ ਮੁਲਤਾਨ ਤੇ ਝੰਗ ਦੀ ਮੁਹਿੰਮ ਵੱਲ ਜਾਣ ਦਾ ਹੁਕਮ ਦਿੱਤਾ ਤਾਂ ਕੁਝ ਪੈਂਚਾਂ ਨੇ ਆਪ ਨੂੰ ਕੁਝ ਦਿਨ ਅਰਾਮ ਕਰਨ ਤੋਂ ਬਾਅਦ ਕੂਚ ਕਰਨ ਦੀ ਸਲਾਹ ਦਿੱਤੀ (ਕਿਉਂਕਿ ਫੌਜਾਂ ਦੁਆਬੇ ਦੇ ਦੌਰੇ ਤੋਂ ਕੁਝ ਹੀ ਦਿਨ ਪਹਿਲਾਂ ਵਾਪਸ ਆਈਆਂ ਸਨ ਤੇ ਅਜੇ ਚੰਗੀ ਤਰ੍ਹਾਂ ਥਕੇਵਾਂ ਨਹੀਂ ਸੀ ਉਤਰਿਆ।) ਇਸ ਦਾ ਉੱਤਰ ਦੇਣ ਲਈ ਮਹਾਰਾਜੇ ਨੇ ਅਗਲੀ ਸਵੇਰ ਇਕ ਵੱਡਾ ਦਰਬਾਰ ਕੀਤਾ, ਜਿਸ ਵਿਚ ਉੱਥੋਂ ਦੀ ਸਾਰੀ ਫੌਜ ਤੇ ਕਰਮਚਾਰੀ ਵੀ ਹਾਜ਼ਰ ਸਨ। ਇਸ ਸਮੇਂ ਮਹਾਰਾਜਾ ਸਾਹਿਬ ਨੇ ਇਕ ਉੱਚੇ ਚਬੂਤਰੇ (ਥੜ੍ਹੇ) 'ਤੇ ਖੜੋ ਕੇ ਆਪਣੀ ਗਰਜਵੀਂ ਅਵਾਜ਼ ਨਾਲ ਸਾਰਿਆ ਨੂੰ ਦੱਸਿਆ ਕਿ 'ਮੈਨੂੰ ਅਰਾਮ ਕਰਨ ਲਈ ਕਿਹਾ ਗਿਆ ਹੈ, ਮੈਂ ਆਪ ਨੂੰ ਦੱਸਦਾ ਹਾਂ ਕਿ ਖਾਲਸੇ ਦਾ ਜਨਮ ਅਰਾਮ ਦੇ ਦਿਨ ਨਹੀਂ ਹੋਇਆ ਅਤੇ ਨਾ ਹੀ ਅਰਾਮ ਤੇ ਮੌਜਾਂ ਲਈ ਅਸੀਂ ਜਨਮੇਂ ਹਾਂ, ਅਸਾਂ ਸੰਸਾਰ 'ਤੇ ਰਹਿ ਕੇ ਇੰਨਾ ਕੁਝ ਕਰਨਾ ਹੈ ਜੋ ਅਰਾਮ ਕੀਤਿਆਂ ਪੂਰਾ ਨਹੀਂ ਹੋ ਸਕਦਾ, ਅਰਾਮ ਕੀ? ਅਰ ਖਾਲਸਾ ਕੀ? ਖਾਲਸਾ ਸਦਾ ਕੰਮ ਕਰਦਿਆਂ ਹੀ ਸੋਭਦਾ ਹੈ, ਆਦਿ।" ਕਹਿੰਦੇ ਹਨ ਕਿ ਇਨ੍ਹਾਂ ਥੋੜ੍ਹੇ ਜਿਹੇ ਸ਼ਬਦਾਂ ਦਾ ਫੌਜ ਅਤੇ ਸਰਦਾਰਾਂ ਉੱਤੇ ਜਾਦੂ ਦਾ ਅਸਰ ਹੋਇਆ ਤੇ ਸਾਰਿਆਂ ਦੇ ਦਿਲਾਂ ਨੇ ਅਜਿਹੇ ਹੁਲਾਰੇ ਖਾਧੇ ਕਿ ਉਸੇ ਸਮੇਂ ਹੀ ਕੂਚ ਲਈ ਸਾਰਿਆਂ ਨੇ ਜੈਕਾਰੇ ਗਜਾਏ ਤੇ ਮੁਲਤਾਨ ਵੱਲ ਚਾਲੇ ਪਾ ਦਿੱਤੇ।

**ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜਾਂ ਦਾ ਅਹਿਦਨਾਮਾ:** ੨੫ ਅਪ੍ਰੈਲ ਸੰਨ ੧੮੦੯ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜੀ ਵਕੀਲ ਦੋਹਾਂ ਦੀ ਪ੍ਰਵਾਨਗੀ ਅਨੁਸਾਰ ਮਿੱਤਰਤਾ ਦਾ ਅਹਿਦਨਾਮਾ ਲਿਖਿਆ ਗਿਆ, ਜਿਹੜਾ ਇਤਿਹਾਸ ਵਿਚ ਮਿਟਕਾਫ਼ ਦਾ ਅਹਿਦਨਾਮਾ ਕਰਕੇ ਪ੍ਰਸਿੱਧ ਹੈ। ਇਹ ਮਹਾਰਾਜਾ ਰਣਜੀਤ ਸਿੰਘ

ਧਿਰ ਪਹਿਲੀ ਦੀ ਆਪਣੀ ਹਜ਼ੂਰੀ ਵਿਚ ਤੇ ਅੰਗਰੇਜੀ ਸਰਕਾਰ ਵੱਲੋਂ ਚਾਰਲਸ ਮਿਟਕਾਫ਼ ਰਾਹੀਂ, ਜੋ ਧਿਰ ਦੂਜੀ ਹੈ, ਲਿਖਤ ਹੋਇਆ। ਇਸ ਦਾ ਭਾਵ ਹੇਠ ਲਿਖੇ ਅਨੁਸਾਰ ਹੈ:

੧. ਸਰਕਾਰ ਅੰਗਰੇਜੀ ਤੇ ਰਿਆਸਤ ਲਾਹੌਰ (ਪੰਜਾਬ) ਵਿਚ ਸਦਾ ਮਿੱਤਰਤਾ ਰਹੇਗੀ, ਦੂਜੀ ਧਿਰ (ਸਰਕਾਰ ਅੰਗਰੇਜੀ) ਮਹਾਰਾਜਾ ਸਾਹਿਬ ਬਹਾਦਰ ਨੂੰ ਸਨਮਾਨ ਦੀ ਨਜ਼ਰ ਨਾਲ ਵੇਖੇਗੀ, ਉਸ ਨੂੰ ਵੱਡੀਆਂ ਪਤਵੰਤੀਆਂ ਤਾਕਤਾਂ ਵਿੱਚੋਂ ਸਮਝੇਗੀ ਅਤੇ ਅੰਗਰੇਜੀ ਸਰਕਾਰ ਨੂੰ ਮਹਾਰਾਜਾ ਸਾਹਿਬ ਦੇ ਇਲਾਕੇ ਤੇ ਪਰਜਾ ਨਾਲ, ਜੋ ਦਰਿਆ ਸਤਲੁਜ ਦੇ ਉੱਤਰ ਵੱਲ ਹੈ, ਕੋਈ ਵਾਸਤਾ ਨਹੀਂ ਹੋਵੇਗਾ।

੨. ਮਹਾਰਾਜਾ ਸਾਹਿਬ ਬਹਾਦਰ ਦੇ ਕਬਜ਼ੇ ਵਿਚ ਆਇਆ ਹੋਇਆ ਇਲਾਕਾ ਜਾਂ ਉਸ ਦੇ ਨੇੜਲੇ ਇਲਾਕਿਆਂ ਵਿਚ, ਜੋ ਦਰਿਆ ਸਤਲੁਜ ਦੇ ਖੱਬੇ ਪਾਸੇ ਹਨ, ਉਹ ਉਸ ਤੋਂ ਵੱਧ ਫੌਜ ਨਹੀਂ ਰੱਖੇਗਾ, ਜੋ ਉਸ ਦੇ ਅੰਦਰਲੇ ਪ੍ਰਬੰਧਾਂ ਲਈ ਜ਼ਰੂਰੀ ਹੈ ਅਤੇ ਨਾ ਹੀ ਗਵਾਂਢੀ ਰਈਸਾਂ ਤੇ ਉਨ੍ਹਾਂ ਦੇ ਇਲਾਕਿਆਂ ਤੇ ਕੋਈ ਸੰਬੰਧ ਰੱਖੇਗਾ।

੩. ਉਪਰੋਕਤ ਸ਼ਰਤਾਂ ਵਿੱਚੋਂ ਕਿਸੇ ਇਕ ਦੇ ਟੁੱਟਣ ਜਾਂ ਦੋਹਾਂ ਤਾਕਤਾਂ ਵਿੱਚੋਂ ਇਕ ਦੂਜੇ ਨਾਲ ਵਰਤਾਰੇ ਵਿਚ ਪੂਰਾ ਨਾ ਉਤਰਨ ਦੀ ਦਸ਼ਾ ਵਿਚ ਇਹ ਅਹਿਦਨਾਮਾ ਟੁੱਟਾ ਸਮਝਿਆ ਜਾਵੇਗਾ।

੪. ਇਹ ਅਹਿਦਨਾਮਾ, ਜਿਸ ਵਿਚ ਦੋਹਾਂ ਧਿਰਾਂ ਦੀਆਂ ਸ਼ਰਤਾਂ ਲਿਖੀਆਂ ਹੋਈਆਂ ਹਨ, ਸ੍ਰੀ ਅੰਮ੍ਰਿਤਸਰ ਵਿਚ ੨੫ ਅਪ੍ਰੈਲ ਸੰਨ ੧੮੦੯ ਨੂੰ ਪੂਰਾ ਹੋਇਆ।

ਮੋਹਰ ਤੇ ਦਸਤਖਤ} {ਮੋਹਰ ਤੇ ਦਸਤਖਤ
ਸੀ.ਟੀ. ਮਿਟਕਾਫ} {ਮਹਾਰਾਜਾ ਰਣਜੀਤ ਸਿੰਘ ਬਹਾਦਰ
ਕੰਪਨੀ

ਇਹ ਅਹਿਦਨਾਮਾ ੩੦ ਮਈ ਸੰਨ ੧੮੦੯ ਨੂੰ ਰਾਈਟ ਔਨਰੇਬਲ ਗਵਰਨਰ ਜਨਰਲ-ਇਨ-ਕੌਂਸਲ ਤੋਂ ਪ੍ਰਵਾਨ ਹੋ ਕੇ ਆਇਆ, ਜੋ ਮਹਾਰਾਜੇ ਨੂੰ ਦੇ ਦਿੱਤਾ ਗਿਆ।

**ਮਹਾਰਾਜਾ ਰਣਜੀਤ ਸਿੰਘ ਦਾ ਆਖਰੀ ਦਰਬਾਰ ਤੇ ਚਲਾਣਾ:** ਇਤਿਹਾਸਕਾਰਾਂ ਅਨੁਸਾਰ, ਅੰਤਿਮ ਸਮਾਂ ਨੇੜੇ ਜਾਣ ਕੇ ਮਹਾਰਾਜਾ ਸਾਹਿਬ ਨੇ ਲਾਹੌਰ ਵਿਚ ਇਕ ਭਾਰੀ ਦਰਬਾਰ ਦਾ ਹੁਕਮ ਦਿੱਤਾ, ਜਿਸ ਵਿਚ ਸਾਰੇ ਸਰਦਾਰਾਂ ਅਤੇ ਜਾਗੀਰਦਾਰਾਂ ਨੂੰ ਬੁਲਾਇਆ ਗਿਆ ਸੀ। ਨੀਯਤ ਦਿਨ ਜਦੋਂ ਸਾਰੇ ਦਰਬਾਰੀ ਆਪੋ-ਆਪਣੀ ਥਾਂ ’ਤੇ ਸੱਜ ਗਏ, ਤਦ ਮਹਾਰਾਜਾ ਸਾਹਿਬ ਇਕ ਸੁਨਹਿਰੀ ਪਾਲਕੀ ਵਿਚ ਤਕੀਏ ’ਤੇ ਢੋਅ ਲਾਏ ਹੋਏ ਦਰਬਾਰ ਵਿਚ ਆਏ। ਅੱਗੋਂ ਸਾਰੇ ਦਰਬਾਰੀਆਂ ਨੇ ਉੱਠ ਕੇ ਫ਼ਤਹ ਬੁਲਾਈ, ਨਾਲ ਹੀ ਕਿਲ੍ਹੇ ਤੋਂ ੧੦੧ ਤੋਪਾਂ ਦੀ ਗਰਜ ਨੇ ਸਲਾਮੀ ਦਿੱਤੀ। ਮਹਾਰਾਜਾ ਸਾਹਿਬ ਦਾ ਸਰੀਰ ਇਸ ਸਮੇਂ ਇੰਨਾ ਨਿਰਬਲ ਹੋ ਗਿਆ ਸੀ ਕਿ ਆਪ ਨੂੰ ਸ਼ਾਹੀ

ਵੈਦ ਨੇ ਕੁਰਸੀ 'ਤੇ ਬੈਠਣ ਦੀ ਆਗਿਆ ਨਾ ਦਿੱਤੀ ਤੇ ਉਸੇ ਤਰ੍ਹਾਂ ਆਪ ਦੀ ਪਾਲਕੀ ਅਡੋਲ ਉਸ ਸੰਗਮਰਮਰ ਦੀ ਬਾਰਾਂਦਰੀ ਦੇ ਚਬੂਤਰੇ 'ਪਰ ਰੱਖੀ ਗਈ ਜੋ ਹਜ਼ੂਰੀ ਬਾਗ ਵਿਚ ਬਣੀ ਹੋਈ ਹੈ। (ਇਹ ਬਾਰਾਂਦਰੀ ਹਜ਼ੂਰੀ ਬਾਗ ਕਿਲ੍ਹੇ ਪਾਸ ਲਾਹੌਰ ਵਿਚ ਮੌਜੂਦ ਹੈ।) ਕੁਝ ਦੇਰ ਲਈ ਸਾਰੇ ਦਰਬਾਰ ਵਿਚ ਚੁੱਪ-ਚਾਪ ਵਰਤ ਗਈ, ਛੇਕੜ ਬਿਰਧ ਸ਼ੇਰ ਨੇ ਆਪਣਾ ਮੂੰਹ ਖੋਲ੍ਹਿਆ ਤੇ ਧੀਮੀ ਜਿਹੀ ਅਵਾਜ਼ ਵਿਚ ਕਹਿਣ ਲੱਗਾ: "ਬਹਾਦਰ ਖਾਲਸਾ ਜੀ! ਆਪ ਨੇ ਖਾਲਸਾ ਰਾਜ ਦੀ ਉਸਾਰੀ ਲਈ ਜੋ ਅਣਥੱਕ ਘਾਲਾਂ ਘਾਲੀਆਂ ਤੇ ਆਪਣੇ ਲਹੂ ਦੀਆਂ ਧੱਜੀਆਂ ਵਗਾਈਆਂ ਹਨ, ਉਹ ਅਸਫਲ ਨਹੀਂ ਗਈਆਂ। ਇਸ ਸਮੇਂ ਆਪਣੇ ਆਲੇ-ਦੁਆਲੇ ਜੋ ਕੁਝ ਦੇਖ ਰਹੇ ਹੋ, ਇਹ ਸਭ ਕੁਝ ਆਪ ਜੀ ਦੀ ਕੁਰਬਾਨੀ ਤੇ ਘਾਲਾਂ ਦਾ ਫਲ ਹੈ। ਮੈਂ ਗੁਰੂ 'ਤੇ ਆਪ ਦੇ ਭਰੋਸੇ ਇਕ ਸਧਾਰਨ ਪਿੰਡ ਤੋਂ ਉੱਠ ਕੇ ਲੱਗਭਗ ਸਾਰੇ ਪੰਜਾਬ ਤੇ ਇਸ ਤੋਂ ਬਾਹਰ ਅਫ਼ਗਾਨਿਸਤਾਨ, ਕਸ਼ਮੀਰ, ਤਿੱਬਤ, ਸਿੰਧ ਦੀਆਂ ਕੰਧਾਂ ਤਕ ਖਾਲਸੇ ਦਾ ਰਾਜ ਸਥਾਪਿਤ ਕਰ ਦਿੱਤਾ ਹੈ। ਸੁਆਸਾਂ ਦਾ ਕੋਈ ਭਰੋਸਾ ਨਹੀਂ, ਪਰ ਜੇ ਕਦੇ ਮੇਰਾ ਅੰਤ ਨੇੜੇ ਹੀ ਹੈ ਤਾਂ ਪਕ ਸਮਝੋ ਕਿ ਆਪ ਸਾਰਿਆਂ ਤੋਂ ਅਤਿ ਖੁਸ਼ੀ ਵਿਦਾ ਹੋਵਾਂਗਾ। ਮੈਂ ਇਸ ਵੇਲੇ ਆਪ ਸਭ ਨੂੰ ਮਹਾਰਾਜਾ ਖੜਗ ਸਿੰਘ ਦੇ ਹੱਥ ਸੌਂਪਦਾ ਹਾਂ, ਇਸ ਨੂੰ ਆਪ ਨੇ ਮੇਰੇ ਤੁੱਲ ਸਮਝਣਾ ਅਤੇ ਇਹ ਸਭ ਤਰ੍ਹਾਂ ਆਪ ਦੀ ਭਲਿਆਈ ਦਾ ਚਾਹਵਾਨ ਰਹੇਗਾ।"

ਇਸ ਸਮੇਂ ਮਹਾਰਾਜਾ ਸਾਹਿਬ ਨੇ ਸ਼ਹਿਜ਼ਾਦਾ ਖੜਗ ਸਿੰਘ ਦਾ ਹੱਥ ਰਾਜਾ ਧਿਆਨ ਸਿੰਘ ਦੇ ਹੱਥ ਵਿਚ ਫੜਾ ਦਿੱਤਾ ਅਤੇ ਧਿਆਨ ਸਿੰਘ ਵੱਲ ਵੇਖ ਕੇ ਕਿਹਾ ਕਿ ਆਪ ਨੇ ਖਾਲਸਾ ਰਾਜ ਵੱਲੋਂ ਬਹੁਤ ਉੱਚਾ ਮਰਤਬਾ ਪਾਇਆ ਹੈ, ਹੁਣ ਇਸ ਦੀ ਸੱਚੇ ਮਨ ਨਾਲ ਸੇਵਾ ਕਰ ਕੇ ਹੋਰ ਵਧਾਉਣਾ। ਇਸ ਤੋਂ ਪਿੱਛੋਂ ਸਾਰੇ ਦਰਬਾਰੀਆਂ ਨੇ ਮਹਾਰਾਜਾ ਖੜਗ ਸਿੰਘ ਅੱਗੇ ਨਜ਼ਰਾਨੇ ਹਾਜ਼ਰ ਕੀਤੇ, ਜਿਨ੍ਹਾਂ ਨੂੰ ਉਹ ਹੱਥ ਲਾ-ਲਾ ਕੇ ਮੋੜਦਾ ਜਾਂਦਾ ਸੀ। ਸਭ ਨੂੰ ਮਹਾਰਾਜਾ ਸਾਹਿਬ ਵੱਲੋਂ ਆਪਣੇ-ਆਪਣੇ ਰੁਤਬੇ ਅਨੁਸਾਰ ਸਿਰੋਪੇ ਦਿੱਤੇ ਗਏ। ਸ਼ੇਰ-ਏ-ਪੰਜਾਬ ਦੇ ਜੀਵਨ ਇਤਿਹਾਸ ਵਿਚ ਇਹ ਅਖੀਰਲਾ ਦਰਬਾਰ ਗਿਣਿਆ ਜਾਂਦਾ ਹੈ।

ਇਸ ਤੋਂ ਬਾਅਦ ਮਹਾਰਾਜਾ ਸਾਹਿਬ ਦਾ ਰੋਗ ਦਿਨੋਂ-ਦਿਨ ਵੱਧਦਾ ਗਿਆ। ਇਸ ਸਮੇਂ ਬੜਾ ਭਾਰੀ ਦਾਨ ਕੀਤਾ ਗਿਆ। ਸਾਰੇ ਗੁਰਦੁਆਰਿਆਂ, ਮੰਦਰਾਂ, ਮਸੀਤਾਂ ਅਤੇ ਅਨੇਕਾਂ ਲੋੜਵੰਦਾਂ ਨੂੰ ਲੱਖਾਂ ਰੁਪਏ ਵੰਡੇ ਗਏ। ਅਖੀਰ ੨੭ ਜੂਨ, ੧੮੩੯ ਈ: ਨੂੰ ੫੯ ਸਾਲ ਦੀ ਉਮਰ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਭੌਰ ਉਡਾਰੀ ਲਾ ਗਿਆ। ਇਸ ਤਰ੍ਹਾਂ ਅੱਜ ਖਾਲਸਾ ਕੌਮ ਦੇ ਸਿਰ ਉੱਤੋਂ ਉਸ ਅਦੁੱਤੀ ਪੁਰਖ ਦਾ ਛਤਰ— ਜਿਸ ਨੇ ਖਾਲਸਾ ਕੌਮ ਲਈ ਰਾਜ ਭਾਗ ਸਥਾਪਿਤ ਕਰ ਦਿੱਤਾ ਸੀ- ਸਦਾ ਲਈ ਉੱਠ ਗਿਆ। ਇਸ ਸਮੇਂ ਸਾਰੇ ਪੰਜਾਬ ਵਿਚ ਕਿਹਾ ਜਾਂਦਾ ਸੀ ਕਿ

'ਅੱਜ ਮਹਾਰਾਜਾ ਰਣਜੀਤ ਸਿੰਘ ਪੰਜਾਬ ਨੂੰ ਰੰਡਾ ਕਰ ਗਿਆ।' ਅਗਲੇ ਦਿਨ ੨੮ ਜੂਨ ਨੂੰ ਮਹਾਰਾਜਾ ਸਾਹਿਬ ਦਾ ਮ੍ਰਿਤਕ ਸੰਸਕਾਰ ਕੀਤਾ ਗਿਆ। ਖਾਲਸਾ ਫੌਜਾਂ ਤੋਂ ਇਲਾਵਾ ਲੱਖਾਂ ਲੋਕ ਆਪਣੇ ਪਿਆਰੇ ਮਹਾਰਾਜੇ ਦੇ ਅੰਤਮ ਸੰਸਕਾਰ ਵਿਚ ਸ਼ਾਮਲ ਹੋਣ ਲਈ ਲਾਹੌਰ ਪਹੁੰਚੇ ਸਨ। ਜਦੋਂ ਮਹਾਰਾਜੇ ਦੀ ਦੇਹ ਨੂੰ ਅਗਨੀ ਵਿਖਾਈ ਗਈ, ਉਸ ਸਮੇਂ ਕਿਲ੍ਹੇ ਤੋਂ ਤੋਪਖਾਨੇ ਨੇ ਮਹਾਰਾਜੇ ਨੂੰ ਅੰਤਮ ਸਲਾਮੀ ਦਿੱਤੀ। ਇਸ ਤਰ੍ਹਾਂ ਖਾਲਸਾ ਕੌਮ ਦੇ ਇਤਿਹਾਸ ਦਾ ਅਤਿ ਪ੍ਰਕਾਸ਼ਮਾਨ ਭਾਗ ਇੱਥੇ ਸੰਪੂਰਨ ਹੋ ਜਾਂਦਾ ਹੈ।

"ਕਹਿੰਦੇ ਹਨ ਕਿ ਇਸ ਸਮੇਂ ਰਾਜਾ ਧਿਆਨ ਸਿੰਘ ਮਹਾਰਾਜੇ ਦੇ ਵਿਛੋੜੇ ਨੂੰ ਨਾ ਸਹਾਰਦਾ ਹੋਇਆ ਕਈ ਵਾਰ ਬਲਦੇ ਅੰਗੀਠੇ ਵਿਚ ਛਾਲ ਮਾਰਨ ਲਈ ਅੱਗੇ ਆਉਂਦਾ ਰਿਹਾ ਸੀ ਤੇ ਲੋਕ ਬੜੀ ਮਿੰਨਤ ਨਾਲ ਉਸ ਨੂੰ ਇਸ ਤਰ੍ਹਾਂ ਕਰਨ ਤੋਂ ਹੋੜਦੇ ਸਨ, ਪਰ ਅੰਗਰੇਜ ਤੇ ਦੇਸੀ ਇਤਿਹਾਸਕਾਰਾਂ ਦੀ ਰਾਇ ਹੈ ਕਿ ਇਸ ਦਾ ਇਸ ਤਰ੍ਹਾਂ ਕਰਨਾ ਕੇਵਲ ਵਿਖਾਵਾ ਸੀ।"

## ਸ਼ਖ਼ਸੀਅਤ

**ਸ਼ੇਰ-ਏ-ਪੰਜਾਬ ਦੇ ਗੁਣ:** ਡੀਲ-ਡੌਲ- ਮਹਾਰਾਜਾ ਰਣਜੀਤ ਸਿੰਘ ਦਾ ਕੱਦ ਬਹੁਤ ਲੰਬਾ ਨਹੀਂ ਸੀ। ਉਸ ਦਾ ਜੁੱਸਾ ਡਾਢਾ ਫੁਰਤੀਲਾ ਤੇ ਚੁਸਤ ਸੀ, ਬੇਸ਼ੱਕ ਛੋਟੀ ਉਮਰ ਵਿਚ ਹੀ ਸੀਤਲਾ ਨਿਕਲ ਆਉਣ ਕਾਰਨ ਉਸ ਦਾ ਚਿਹਰਾ ਕੁਦਰਤੀ ਰੰਗ ਵਿਚ ਨਹੀਂ ਸੀ ਪਰ ਫਿਰ ਵੀ ਇੰਨਾ ਲਾਲੀ-ਭਿੰਨਾ ਤੇ ਦਬਦਬੇ ਵਾਲਾ ਸੀ ਕਿ ਵੇਖਣ ਵਾਲਿਆਂ ਦੇ ਦਿਲਾਂ ਉੱਤੇ ਉਸ ਦੀ ਬੀਰਤਾ ਤੇ ਨਿਰਭੈਤਾ ਦਾ ਸਿੱਕਾ ਆਪ-ਮੁਹਾਰੇ ਬਹਿ ਜਾਂਦਾ ਸੀ। ਮਹਾਰਾਜੇ ਦੀ ਲੰਬੀ ਦਾਹੜੀ ਕਾਰਨ, ਉਸ ਦਾ ਚਿਹਰਾ ਸੁਡੌਲ ਤੇ ਭਰਵਾਂ ਜਾਪਦਾ ਸੀ।

**ਬੇਧੜਕ ਸ਼ਾਹ-ਸਵਾਰ:** ਉਹ ਬੇਧੜਕ ਸ਼ਾਹ-ਸਵਾਰ ਸੀ ਕਿ ਉਸ ਦੇ ਨਾਲ ਦਾ ਫੁਰਤੀਲਾ ਘੋੜ-ਸਵਾਰ ਉਸ ਸਮੇਂ ਸਾਰੇ ਦੇਸ਼ ਵਿਚ ਮਿਲਣਾ ਔਖਾ ਸੀ। ਇਹ ਰਾਏ ਮੇਜਰ ਵੈਡ ਦੀ ਹੈ। ਉਸ ਨੂੰ ਸ਼ੇਰ, ਚੀਤੇ ਤੇ ਰਿੱਛ ਦੇ ਸ਼ਿਕਾਰ ਦਾ ਬਹੁਤ ਸ਼ੌਂਕ ਸੀ। ਇਨ੍ਹਾਂ ਨੂੰ ਉਹ ਨੇਜ਼ੇ ਦੀ ਨੋਕ 'ਤੇ ਜਾਂ ਤੇਗ ਨਾਲ ਮਾਰਦਾ ਹੁੰਦਾ ਸੀ।

**ਦਲੇਰ ਤੇ ਨਿਰਭੈ ਯੋਧਾ:** ਮਹਾਰਾਜਾ ਰਣਜੀਤ ਸਿੰਘ ਦਲੇਰ ਤੇ ਨਿਰਭੈ ਯੋਧਾ ਸੀ। ਜਦੋਂ ਉਹ ਮੁਹੰਮਦ ਅਜ਼ੀਮ ਖ਼ਾਨ ਬਾਰਕਜ਼ਈ ਦੇ ਪਠਾਣਾਂ ਦੀ ਸੁਧਾਈ ਲਈ ਖਾਲਸਾ ਦਲ ਨੂੰ ਨਾਲ ਲੈ ਕੇ ਅਟਕ ਪੁੱਜਾ ਤਾਂ ਅੱਗੋਂ ਵਰਖਾ ਦੇ ਜ਼ੋਰ ਕਰਕੇ ਦਰਿਆ ਵਿਚ ਭਾਰੀ ਹੜ੍ਹ ਆਇਆ ਹੋਇਆ ਸੀ। ਮਲਾਹਾਂ ਤੇ ਆਪਣੇ ਇੰਜਨੀਅਰਾਂ ਨੂੰ ਹੁਕਮ ਦਿੱਤਾ ਕਿ ਫੌਜ ਨੂੰ ਪਾਰ ਪਹੁੰਚਾਉਣ ਲਈ ਕੋਈ ਪ੍ਰਬੰਧ ਕਰੋ। ਅੱਗੋਂ ਉਨ੍ਹਾਂ ਨੇ ਪਾਣੀ ਦੇ ਜ਼ੋਰ ਨੂੰ ਵੇਖ ਕੇ ਅਰਜ਼ ਕੀਤੀ ਕਿ ਇਕ ਤਾਂ ਕੁਦਰਤ ਨੇ ਇਸ ਨੂੰ ਅਟਕ (ਰੋਕ) ਬਣਾਇਆ ਹੈ, ਜਿਸ ਦੇ ਕੰਢੇ ਅਵੱਸ਼ ਅਟਕਣਾ ਪੈਂਦਾ ਹੈ। ਦੂਜਾ ਵਰਖਾ ਤੇ ਤੁਫਾਨ ਦੇ ਕਾਰਨ ਇੰਨਾ ਹੜ੍ਹ ਆਇਆ ਹੋਇਆ ਹੈ ਕਿ ਜਿਸ ਦੀ ਕੋਈ ਹੱਦ ਨਹੀਂ, ਇਸ ਲਈ ਜਦ

ਤਕ ਹੜ੍ਹ ਦਾ ਪਾਣੀ ਘਟ ਨਾ ਜਾਵੇ, ਇਸ ਤੋਂ ਪਾਰ ਲੰਘਣਾ ਅਣਹੋਣੀ ਗੱਲ ਹੈ। ਸਮੇਂ ਦਾ ਸੁਚੇਤ, ਧੁਨ ਦਾ ਪੱਕਾ ਤੇ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲਾ ਮਹਾਰਾਜਾ ਆਪਣੀ ਗਰਜਵੀਂ ਅਵਾਜ਼ ਵਿਚ ਬੋਲਿਆ, *"ਦਰਿਆ ਅਟਕ ਖਾਲਸੇ ਲਈ ਨਾ ਅਟਕ ਹੈ, ਅਟਕ ਉਸ ਦੇ ਵਾਸਤੇ ਅਟਕ (ਰੁਕਾਵਟ) ਹੈ, ਜਿਸ ਦੇ ਦਿਲ ਵਿਚ ਅਟਕ (ਝਿਜਕ) ਹੈ, ਜਿਸ ਦੇ ਮਨ ਵਿਚ ਅਟਕ (ਰੋਕ) ਨਹੀਂ ਉਸ ਲਈ ਅਟਕ (ਦਰਿਆ) ਕਦੇ ਵੀ ਅਟਕ (ਠਾਕ) ਨਹੀਂ ਹੋ ਸਕਦਾ। ਮੇਰੇ ਲਈ ਇਹ ਨਾ-ਅਟਕ ਹੈ।"* ਇਹ ਕਹਿ ਕੇ ਝੱਟ ਆਪਣੇ ਘੋੜੇ ਨੂੰ ਅੱਡੀ ਲਾ ਆਪਣੀ ਸੈਨਾ ਸਮੇਤ ਅਟਕ ਵਿਚ ਠਿੱਲ੍ਹ ਪਿਆ ਤੇ ਸਹੀ ਸਲਾਮਤ ਪਾਰ ਹੋ ਗਿਆ ਅਤੇ ਅਣਹੋਣੀ ਨੂੰ ਹੋਣੀ ਕਰ ਵਿਖਾਇਆ। ਮਹਾਰਾਜਾ ਰਣਜੀਤ ਸਿੰਘ ਔਕੜ ਸਮੇਂ ਵਧੇਰੇ ਬੇਧੜਕ ਹੋ ਜਾਂਦਾ ਸੀ ਤੇ ਇਸ ਸਮੇਂ ਉਸ ਦਾ ਐਨਾ ਜੋਸ਼ ਵਧ ਜਾਂਦਾ ਕਿ ਝੱਲਿਆ ਨਹੀਂ ਸੀ ਜਾਂਦਾ। ਅਜਿਹੇ ਸਮੇਂ ਅਜਿਹੀ ਸੋਚ ਸੋਚਦਾ ਕਿ ਅੱਖ ਦੇ ਫੋਰ ਵਿਚ ਕਿਸੇ ਕੰਮ ਦਾ ਫੈਸਲਾ ਕਰ ਕੇ ਉਸ ਤੋਂ ਪੂਰਾ-ਪੂਰਾ ਲਾਭ ਪ੍ਰਾਪਤ ਕਰਦਾ।

**ਵਕਤ ਦਾ ਪਾਬੰਦ ਤੇ ਬਚਨ ਦਾ ਪੱਕਾ:** ਮਹਾਰਾਜਾ ਵਕਤ ਦਾ ਬਹੁਤ ਪਾਬੰਦ ਸੀ। ਨਿਤਨੇਮ ਤੋਂ ਪਿੱਛੋਂ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਉਹ ਆਪਣੀ ਫੌਜ ਦੀ ਕਵਾਇਦ ਵੇਖਣ ਲਈ ਚਲਾ ਜਾਂਦਾ ਸੀ। ਫਿਰ ਦਸ ਵਜੇ ਤਕ ਦਰਬਾਰ ਵਿਚ ਆ ਜਾਂਦਾ ਤੇ ਇਲਾਕਿਆਂ ਤੋਂ ਆਈਆਂ ਰੀਪੋਰਟਾਂ ਸੁਣਦਾ ਅਤੇ ਉਨ੍ਹਾਂ ਉੱਤੇ ਹੁਕਮ ਲਿਖਵਾਉਂਦਾ ਹੁੰਦਾ ਸੀ। ਇਹ ਕੰਮ ਜੇ ਕਦੀ ਦਿਨ ਤੋਂ ਵਧ ਕੇ ਰਾਤ ਤਕ ਚਲਾ ਜਾਂਦਾ ਤਾਂ ਵੀ ਉਹ ਉਸ ਨੂੰ ਮੁਕਾ ਕੇ ਹੀ ਉੱਠਦਾ ਸੀ, ਅੱਜ ਦਾ ਕੰਮ ਕਦੇ ਵੀ ਕੱਲ੍ਹ ਤੇ ਨਹੀਂ ਛੱਡਦਾ ਸੀ। ਉਹ ਬੜਾ ਮਿਹਨਤੀ ਤੇ ਅਥੱਕ ਕੰਮ ਕਰਨ ਵਾਲਾ ਸੀ। ਉਸ ਦੇ ਚਿਹਰੇ ਤੇ ਕਦੇ ਕਿਸੇ ਨੇ ਥਕਾਵਟ ਜਾਂ ਸੁਸਤੀ ਨਹੀਂ ਸੀ ਵੇਖੀ, ਇਸ ਬਾਰੇ ਕਵੀ ਸਾਹਿਬ ਸਿੰਘ ਲਿਖਦਾ ਹੈ:

*ਸਦ ਹੀ ਕਮਰ ਕਸੀ ਹਮ ਦੇਖੀ ਕਬਹੂੰ ਨ ਸੁਸਤੀ ਮੁਖ ਪਰ ਪੇਖੀ।*

ਮਹਾਰਾਜਾ ਬਚਨ ਦਾ ਬਹੁਤ ਪੱਕਾ ਸੀ, ਜੋ ਗੱਲ ਇਕ ਵਾਰ ਕਹਿ ਦਿੰਦਾ ਸਦਾ ਉਸ 'ਤੇ ਕਾਇਮ ਰਹਿੰਦਾ ਸੀ। ਸਰ ਹੈਨਰੀ ਲਾਰੰਸ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਵਰਗਾ ਬਚਨ ਦਾ ਪੱਕਾ, ਮੈਂ ਨਾ ਗੁਜ਼ਰੇ ਬਾਦਸ਼ਾਹਾਂ ਵਿਚ ਸੁਣਿਆ ਹੈ ਅਤੇ ਨਾ ਮੌਜੂਦਾ ਸਮੇਂ ਵਿਚ ਵੇਖਿਆ ਹੈ।

**ਵਧੀਆ ਪ੍ਰਬੰਧਕ ਤੇ ਵਾਕਫਕਾਰ ਹੁਕਮਰਾਨ:** ਸ਼ੇਰ-ਏ-ਪੰਜਾਬ ਜਿਸ ਤਰ੍ਹਾਂ ਮੁਲਕਾਂ ਨੂੰ ਫਤਿਹ ਕਰਨ ਦੀ ਲਿਆਕਤ ਰੱਖਦਾ ਸੀ, ਉਸੇ ਤਰ੍ਹਾਂ ਕਾਬੂ ਕੀਤੇ ਹੋਏ ਇਲਾਕਿਆਂ ਨੂੰ ਆਪਣੇ ਵੱਸ ਵਿਚ ਰੱਖਣ ਤੇ ਉਨ੍ਹਾਂ ਦਾ ਵਧੀਆ ਪ੍ਰਬੰਧ ਕਰਨ ਲਈ ਵੀ ਅਦੁੱਤੀ ਸੀ। ਉਸ ਨੇ ਜੋ ਇਲਾਕੇ ਇਕ ਵਾਰੀ ਫਤਿਹ ਕੀਤੇ, ਉਹ ਫਿਰ ਉਸ ਦੇ ਕਬਜ਼ੇ ਵਿੱਚੋਂ ਕਦੀ ਨਹੀਂ ਨਿਕਲੇ। ਫ਼ਕੀਰ ਅਜ਼ੀਜ਼ੁਦੀਨ ਦਾ ਕਹਿਣਾ ਸੀ ਕਿ

'ਇਕ ਮਾਮੂਲੀ ਘੋੜੇ ਦੀ ਨਲ-ਬੰਦੀ ਤੋਂ ਲੈ ਕੇ ਵਜ਼ੀਰ ਆਜ਼ਮ ਦੀ ਪੁਸ਼ਾਕ ਤਕ ਸ਼ੇਰ-ਏ-ਪੰਜਾਬ ਦੀ ਆਪਣੀ ਨਜ਼ਰ ਵਿੱਚੋਂ ਲੰਘਦੀ ਸੀ।' ਉਹ ਆਪਣੀ ਸਾਰੀ ਫੌਜ ਦੇ ਇਕ-ਇਕ ਸਿਪਾਹੀ ਤੇ ਅਹੁਦੇਦਾਰ ਦੀ ਲਿਆਕਤ ਤੇ ਹੁਨਰ ਤੋਂ ਜਾਣੂ ਸੀ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਯੋਗਤਾ ਅਨੁਸਾਰ ਕੰਮ ਸੌਂਪਦਾ ਸੀ। ਮਹਾਰਾਜੇ ਦੇ ਜੀਵਨ ਦੀ ਸਫਲਤਾ ਦਾ ਵੱਡਾ ਕਾਰਨ ਇਹ ਸੀ ਕਿ ਉਹ ਹਰ ਇਕ ਕੰਮ ਲਈ ਯੋਗ ਆਦਮੀ ਚੁਣਨ ਦਾ ਕਮਾਲ ਰੱਖਦਾ ਸੀ।

ਸ਼ੇਰ-ਏ-ਪੰਜਾਬ ਦੀ ਆਮ ਵਾਕਫੀਅਤ ਬਹੁਤ ਸੀ। ਮੂਰ ਕਰਾਫਟ ਲਿਖਦਾ ਹੈ ਕਿ ਮਹਾਂਦੀਪ ਏਸ਼ੀਆ ਵਿਚ ਮਹਾਰਾਜੇ ਜਿੰਨਾ ਵਾਕਫਕਾਰ ਹੁਕਮਰਾਨ ਅੱਜ ਤਕ ਨਹੀਂ ਵੇਖਿਆ।

**ਵਿਦਵਾਨਾਂ ਦਾ ਕਦਰਦਾਨ:** ਸ਼ੇਰ-ਏ-ਪੰਜਾਬ ਵਿਦਵਾਨਾਂ ਦਾ ਕਦਰਦਾਨ ਸੀ। ਬੇਸ਼ੱਕ ਆਪ (ਬਚਪਨ ਵਿਚ ਪਿਤਾ ਦਾ ਸਾਇਆ ਸਿਰੋਂ ਉੱਠ ਜਾਣ ਕਰਕੇ ਜ਼ਿੰਮੇਵਾਰੀਆਂ ਦੇ ਬੋਝ ਕਾਰਨ) ਵਧੇਰੇ ਵਿੱਦਿਆ ਪ੍ਰਾਪਤ ਨਹੀਂ ਸੀ ਕਰ ਸਕਿਆ ਪਰ ਉਸ ਦੇ ਦਿਲ ਵਿਚ ਵਿਦਵਾਨਾਂ ਲਈ ਬਹੁਤ ਕਦਰ ਸੀ। ਉਸ ਦੇ ਦਿਲ ਵਿਚ ਬੱਚਿਆਂ ਨੂੰ ਵਿੱਦਿਆ ਹਾਸਲ ਕਰ ਕੇ ਸਾਰੇ ਹੁਨਰਾਂ ਵਿਚ ਨਿਪੁੰਨ ਕਰਨ ਦੀ ਲਗਨ ਸੀ। ਇਸ ਦੀ ਪੁਸ਼ਟੀ Dr. Letiner ਦੀ ਲਿਖੀ ਪੁਸਤਕ ਤੋਂ ਹੋ ਜਾਂਦੀ ਹੈ। ਬਾਬਾ ਪ੍ਰੇਮ ਸਿੰਘ ਹੋਤੀ ਨੇ ਉਸ ਦਾ ਸਾਰ ਲਿਖਿਆ ਹੈ: "ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਚਾਰ ਹਜ਼ਾਰ ਦੇ ਲੱਗਭਗ ਸਕੂਲ ਸਨ, ਜਿਨ੍ਹਾਂ ਵਿਚ ਬੜੀ ਗਿਣਤੀ ਵਿਚ ਵਿਦਿਆਰਥੀ ਤੇ ਵਿਦਿਆਰਥਣਾਂ, ਗੁਰਮੁਖੀ, ਫ਼ਾਰਸੀ, ਸੰਸਕ੍ਰਿਤ, ਅਰਬੀ ਤੇ ਮਹਾਜਨੀ ਵਿਚ ਆਪੋ-ਆਪਣੀ ਰੁਚੀ ਅਨੁਸਾਰ ਵਿੱਦਿਆ ਪ੍ਰਾਪਤ ਕਰਦੇ ਸਨ।...ਜਿਹੜੇ ਬੱਚੇ ਪੜ੍ਹ ਕੇ ਨਿਕਲਦੇ ਸਨ, ਉਨ੍ਹਾਂ ਨੂੰ ਮਹਾਰਾਜਾ ਫਰਾਂਸੀਸੀ, ਇਟੈਲੀਅਨ ਤੇ ਅੰਗਰੇਜ ਡਾਕਟਰਾਂ ਤੇ ਅਫਸਰਾਂ ਦੀ ਨਿਗਰਾਨੀ ਵਿਚ ਚੀਰ-ਫਾੜ ਦਾ ਕੰਮ, ਇੰਜਨੀਅਰੀ, ਅਸਲਾਬਾਜ਼ੀ ਤੇ ਬਾਰੂਦਸਾਜ਼ੀ, ਆਦਿ ਦੇ ਹੁਨਰ ਸਿੱਖਣ ਲਈ ਮੁਕੱਰਰ ਕਰ ਦਿੰਦਾ ਸੀ।"

**ਪਰਜਾ ਨਾਲ ਪਿਆਰ:** ਮੈਕਗਰੇਗਰ ਲਿਖਦਾ ਹੈ, ਕਿ ਮਹਾਰਾਜਾ ਆਪਣੀ ਪਰਜਾ ਨਾਲ ਬਹੁਤ ਪਿਆਰ ਨਾਲ ਵਰਤਦਾ ਸੀ, ਉਹ ਅਕਸਰ ਤਰਸ ਤੇ ਖਿਮਾ ਤੋਂ ਹੀ ਕੰਮ ਲੈਂਦਾ ਸੀ। ਰਹਿਮ-ਦਿਲੀ ਵਿਚ ਉਹ ਨਿਰਸੰਦੇਹ ਇਸ ਦੇਸ਼ ਵਿਚ ਹੋ ਗੁਜ਼ਰੇ ਸਾਰਿਆਂ ਬਾਦਸ਼ਾਹਾਂ ਵਿੱਚੋਂ ਮੋਹਰੀ ਸੀ। ਉਹ ਬਿਨਾ ਕਿਸੇ ਭਾਰੀ ਸੰਗੀਨ ਅਪਰਾਧ ਦੇ ਕਿਸੇ ਨੂੰ ਸਖਤ ਸਜ਼ਾ ਨਹੀਂ ਸੀ ਦਿੰਦਾ, ਨਾ ਹੀ ਕਿਸੇ ਦੀ ਜਾਨ ਨਾਹੱਕ ਗਵਾਂਦਾ ਤੇ ਨਾ ਹੀ ਕਿਸੇ ਨੂੰ ਅੰਗਹੀਣ ਕਰਵਾਉਂਦਾ ਸੀ। ਮੁਹੰਮਦ ਲਤੀਫ ਲਿਖਦਾ ਹੈ ਕਿ ਇਸ ਗੱਲ ਨਾਲ ਅਸੀਂ ਵੀ ਸੰਮਤੀ ਰੱਖਦੇ ਹਾਂ ਕਿ ਕਿਸੇ ਵੀ ਇਤਿਹਾਸ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਕਰੜਾਈ, ਬੁਰਿਆਈ ਤੇ ਜ਼ੁਲਮ ਦੀ ਨਜ਼ੀਰ ਨਹੀਂ ਪੜ੍ਹੀ। ਅਸਾਂ ਕਦੀ ਨਹੀਂ ਸੁਣਿਆ ਕਿ ਉਸ ਨੇ ਕਿਸੇ ਦੀਆਂ ਅੱਖਾਂ ਕਢਵਾ ਸੁੱਟੀਆਂ ਹੋਣ, ਜਾਂ ਕਿਸੇ ਦੇ ਅੰਗ ਭੰਗ ਕੀਤੇ ਹੋਣ, ਜਾਂ ਕਿਸੇ ਨੂੰ ਤਸੀਹੇ ਦੇ ਕੇ ਮਾਰਿਆ ਹੋਵੇ।

**ਖੁੱਲ੍ਹ-ਦਿਲੀ:** ਸ਼ੇਰ-ਏ-ਪੰਜਾਬ ਹਮੇਸ਼ਾਂ ਖੁੱਲ੍ਹ-ਦਿਲੀ ਤੋਂ ਕੰਮ ਲੈਂਦਾ ਸੀ। ਉਸ ਦੇ ਰਾਜ ਪ੍ਰਬੰਧ ਵਿਚ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਨਾਲ ਕੋਈ ਵਿਤਕਰਾ ਨਹੀਂ ਕੀਤਾ ਜਾਂਦਾ ਸੀ, ਸਗੋਂ ਯੋਗਤਾ ਅਨੁਸਾਰ ਅਹੁਦੇ ਦਿੱਤੇ ਜਾਂਦੇ ਸਨ। ਸ੍ਰੀ ਖੁਸ਼ਹਾਲ ਚੰਦ ਲਿਖਦਾ ਹੈ, "ਮਹਾਰਾਜਾ ਰਣਜੀਤ ਸਿੰਘ ਪੰਜਾਬ ਕੇ ਸਵਰਾਜ ਕੇ ਆਖਰੀ ਹੁਕਮਰਾਨ ਥੇ। ਕਹਾ ਜਾਤਾ ਹੈ ਕਿ ਵੁਹ ਅਨਪੜ੍ਹ ਥੇ ਲੇਕਿਨ ਵੁਹ ਮੌਜੂਦਾ ਜ਼ਮਾਨੇ ਕੇ ਲਾਖ ਤਲੀਮ ਯਾਫ਼ਤਾ ਲੋਗੋਂ ਸੇ ਦਾਨਾ, ਜ਼ਿਆਦਾ ਦੂਰ ਅੰਦੇਸ਼, ਗ਼ਿਆਦਾ ਮੁਦੱਬਰ ਥੇ। ਉਨ੍ਹੋਂ ਨੇ ਉਸ ਜ਼ਮਾਨੇ ਮੇਂ ਜਬ ਕਿ ਹਿੰਦੁਸਤਾਨ ਗੈਰੋਂ ਕੇ ਪਾਓਂ ਕੇ ਨੀਚੇ ਰੌਂਦਾ ਜਾ ਰਹਾ ਥਾਂ, ਗ਼ੈਰ ਮੁਲਕੀਓਂ ਨੇ ਉਸੇ ਰੰਗ ਰਲੀਓਂ ਕਾ ਠਿਕਾਨਾ ਬਨਾਇਆ ਹੂਆ ਥਾ, ਜਬ ਹਿੰਦੁਸਤਾਨ ਅਪਨੀ ਗ਼ੈਰਤ, ਆਪਨੀ ਜਵਾਂਮਰਦੀ ਔਰ ਅਪਨਾ ਸਬ ਕੁਛ ਗੈਰੋਂ ਕੇ ਹਾਥ ਖ਼ਰੋਖਤ ਕਰ ਚੁਕਾ ਥਾ, ਠੀਕ ਉਸ ਜ਼ਮਾਨੇ ਮੇਂ ਸੱਚੇ ਸਪੂਤ ਮਹਾਰਾਜਾ ਰਣਜੀਤ ਸਿੰਘ ਨੇ ਅਮਲੀ ਤੌਰ ਪਰ ਦਿਖਾ ਦੀਆ ਕਿ ਇਸ ਗਈ ਗੁਜ਼ਰੀ ਹਾਲਤ ਮੇਂ ਭੀ ਪੰਜਾਬ ਔਰ ਹਿੰਦੁਸਤਾਨ ਆਪਨਾ ਇੰਤਜ਼ਾਮ ਆਪ ਕਰ ਸਕਤਾ ਹੈ। ਜਿਤਨਾ ਅਮਨ ਅਮਾਨ ਮਹਾਰਾਜਾ ਰਣਜੀਤ ਸਿੰਘ ਕੇ ਜ਼ਮਾਨੇ ਮੇਂ ਥਾ ਉਤਨਾ ਫਿਰ ਪੰਜਾਬ ਕੋ ਆਜ ਤਕ ਦੇਖਨਾ ਨਸੀਬ ਨਹੀਂ ਹੂਆ।" ਇਸੇ ਕਾਰਨ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਨੂੰ ਹਿੰਦੂ, ਮੁਸਲਮਾਨ, ਈਸਾਈ ਤੇ ਸਿੱਖ ਆਪਣਾ ਰਾਜ ਸਮਝਦੇ ਸਨ।

**ਨਿਆਂਕਾਰੀ ਤੇ ਚੰਗਾ ਬਾਦਸ਼ਾਹ:** ਮੇਜਰ ਲਾਰੰਸ ਲਿਖਦਾ ਹੈ ਕਿ "ਮਹਾਰਾਜਾ ਰਣਜੀਤ ਸਿੰਘ ਨਿਰਸੰਦੇਹ ਮਹਾਨ ਵਿਅਕਤੀ ਤੇ ਚੰਗਾ ਬਾਦਸ਼ਾਹ ਸੀ। ਉਹ ਬਹੁਤ ਫੁਰਤੀਲਾ ਤੇ ਨਿਆਂਕਾਰੀ ਹੁਕਮਰਾਨ ਸੀ, ਉਹ ਬੜਾ ਕਿਰਪਾਲੂ ਤੇ ਦਰਿਆ ਦਿਲ ਦਾ ਮਾਲਕ ਸੀ।...ਮਹਾਰਾਜਾ ਜਾਤੀ ਤੌਰ ਪਰ ਬੜਾ ਜਵਾਨ-ਮਰਦ ਤੇ ਨਿਰਭੈ ਯੋਧਾ, ਜਿਸ ਨੇ ਕਈ ਮੌਕਿਆਂ ਪਰ ਮੈਦਾਨ-ਏ-ਜੰਗ ਵਿਚ ਆਪਣੀ ਤੇਗ ਨਾਲ ਆਪਣੇ ਵੈਰੀਆਂ ਦੇ ਸਿਰ ਧੜ ਤੋਂ ਅੱਡ ਕੀਤੇ, ਪਰ ਕਦੀ ਵੀ ਕਿਸੇ ਨੂੰ ਬੇਤਰਸੀ ਨਾਲ ਸਜ਼ਾ ਨਹੀਂ ਦਿੱਤੀ। ਇਹ ਸਭ ਕੁਝ ਮਹਾਰਾਜੇ ਦੀ ਆਪਣੀ ਸਿਆਣਪ ਤੇ ਯਤਨਾਂ ਦਾ ਫਲ ਸੀ ਕਿ ਖਾਲਸਾ ਕੌਮ ਇਸ ਉੱਚੇ ਮੁਰਾਤਬੇ ਤੇ ਪਹੁੰਚੀ।"

ਨਵਾਬ ਜ਼ੁਲਫਕਾਰ ਅਲੀ ਖਾਨ 'ਦਰਬਾਰ ਵ ਫ਼ਰਦਗਾਹ ਮਹਾਰਾਜਾ ਰਣਜੀਤ ਸਿੰਘ ਦੇ ਦੀਬਾਚੇ' ਸਫਾ ੧੭-੧੯ 'ਤੇ ਲਿਖਦਾ ਹੈ, "*ਮਹਾਰਾਜਾ ਰਣਜੀਤ ਸਿੰਘ ਕੀ ਹਮਾਤਨ ਕੋਸ਼ਿਸ਼ ਕਾ ਯੇ ਨਤੀਜਾ ਹੂਆ ਕਿ ਥੋੜ੍ਹੇ ਅਰਸੇ ਮੇਂ ਉਨ੍ਹੋਂ ਨੇ ਆਪਨੀ ਫੌਜ ਕੋ ਨਿਹਾਇਤ ਆਹਲਾ ਦਰਜੇ ਕੀ ਤਰੱਕੀ ਪਰ ਪਹੁੰਚਾ ਦੀਆ। ਮਹਾਰਾਜਾ ਸਾਹਿਬ ਇਸ ਖਿਆਲ ਸੇ ਤੋ ਕਾਬਿਲ ਤਾਰੀਫ ਥੇ ਹੀ ਕਿ ਉਨ੍ਹੋਂ ਨੇ ਆਪਨੀ ਨਿਗਰਾਨੀ ਔਰ ਬੇਹੱਦ ਕੋਸ਼ਿਸ਼ ਸੇ ਏਕ ਬਕਾਇਦਾ ਫੌਜ ਕੋ ਅਰਾਨਤਾ ਕਰ ਲੀਆ, ਮਗਰ ਸਭ ਸੇ ਜ਼ਿਆਦਾ ਹੈਰਤ ਅੰਗੇਜ਼ ਬਾਤ ਉਨ ਕੀ ਖ਼ੁਦਾਦਾਦ ਸਮਝ ਕੀ ਹੈ ਏਕ ਜ਼ਮਾਨੇ ਮੇਂ, ਜਬ ਕਿ ਤਮਾਮ ਅਤਰਾਫ ਮੇਂ ਉਸ ਕੇ ਹਮਅਸਰ ਕਿਆ ਬਲਕਿ ਉਸ ਸੇ ਜ਼ਿਆਦਾ ਮਜ਼ਬੂਤ ਲੋਕ ਮੌਜੂਦ ਥੇ ਔਰ ਉਨ ਕੋ ਪਾਮਾਲ ਕਰਨੇ ਕੇ ਲੀਏ ਹਰ ਵਕਤ ਕੋਸ਼ਿਸ਼*

*ਮੇਂ ਲਗੇ ਹੂਏ ਥੇ, ਆਪ ਨੇ ਥੋੜ੍ਹੇ ਸੇ ਜਥੇ ਕੇ ਸਾਥ ਸਭ ਕੋ ਮਗਲੂਬ ਕਰ ਲੀਆ।"*

ਮਹਾਰਾਜਾ ਰਣਜੀਤ ਸਿੰਘ ਅਸਲੀ ਕੰਮ ਕਰਨ ਵਾਲਾ ਮਹਾਨ ਪੁਰਖ ਅਤੇ ਅਦੁੱਤੀ ਹੁਕਮਰਾਨ ਸੀ, ਉਹ ਪੰਜਾਬ ਵਿਚ ਹੋ ਚੁੱਕੇ ਸਾਰਿਆਂ ਹੁਕਮਰਾਨਾਂ ਤੋਂ ਚੰਗਾ ਸੀ, ਉਹ ਆਪਣੇ ਪਿੱਛੇ ਇਕ ਵੱਡੀ ਸਲਤਨਤ, ਜੋ ਇਟਲੀ ਦੇ ਬਰਾਬਰ ਸੀ ਅਤੇ ਜਬਰਦਸਤ ਕਵਾਇਦਦਾਨ ਫੌਜ, ਜੋ ਉਸ ਸਮੇਂ ਦੇ ਵਧੀਆ ਹਥਿਆਰਾਂ ਨਾਲ ਭੂਸ਼ਤ ਸੀ, ਪਿੱਛੇ ਛੱਡ ਕੇ ਸੁਰਗਵਾਸ ਹੋਇਆ।

ਮਹਾਰਾਜਾ ਰਾਜ ਪ੍ਰਬੰਧ ਦਾ ਹਰ ਕੰਮ ਰਾਜ ਦਰਬਾਰੀਆਂ ਦੀ ਸਲਾਹ ਨਾਲ ਕਰਦਾ ਸੀ। ਮੂਰ ਕਰਾਫਟ ਲਿਖਦਾ ਹੈ, "ਮੈਂ ਜਦੋਂ ਸੰਨ ੧੮੨੦ ਈ: ਵਿਚ ਮਹਾਰਾਜੇ ਅੱਗੇ ਇਹ ਬਿਨੈ ਕੀਤੀ ਕਿ ਅੰਗਰੇਜੀ ਮਾਲ 'ਤੇ ਮਸੂਲ ਘਟਾਇਆ ਜਾਵੇ ਤਾਂ ਉਸ ਪਰ ਉਸ ਨੇ ਹੁਕਮ ਲਿਖਵਾਇਆ ਕਿ ਇਨ੍ਹਾਂ ਦਿਨਾਂ ਵਿਚ ਮੇਰੇ ਬਹੁਤ ਸਾਰੇ ਸਰਦਾਰ ਲਾਹੌਰ ਤੋਂ ਬਾਹਰ ਗਏ ਹੋਏ ਹਨ, ਜਦ ਤਕ ਮੈਂ ਉਹਨਾਂ ਦੀ ਰਾਇ ਨਾ ਲੈ ਲਵਾਂ, ਕੁਝ ਫੈਸਲਾ ਨਹੀਂ ਕਰ ਸਕਦਾ।" ਸੈਂਕੜੇ ਲਿਖਤਾਂ ਮੌਜੂਦ ਹਨ ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਰਾਜ ਦੇ ਮਾਮਲਾਤ ਉਹ ਆਪਣੇ ਦਰਬਾਰੀਆਂ ਦੀ ਸੰਮਤੀ ਨਾਲ ਕਰਦਾ ਸੀ।

**ਧਾਰਮਿਕ ਜੀਵਨ:** ਮਹਾਰਾਜਾ ਰਣਜੀਤ ਸਿੰਘ ਦੇ ਧਾਰਮਿਕ ਪੱਖ ਬਾਰੇ ਜਾਣਨ ਲਈ ਉਸ ਸਮੇਂ ਦੀਆਂ ਲਿਖਤਾਂ ਸਹਾਇਕ ਹੁੰਦੀਆਂ ਹਨ। ਮਹਾਰਾਜਾ ਸਾਲ ਵਿੱਚੋਂ ਬਹੁਤ ਸਮਾਂ ਸ੍ਰੀ ਅੰਮ੍ਰਿਤਸਰ ਵਿਖੇ ਗੁਰਬਾਣੀ ਦੀ ਕਥਾ ਤੇ ਸਤਿਸੰਗ ਵਿਚ ਬਿਤਾਉਂਦਾ ਸੀ। ਉਹ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਤੇ ਸ਼ਾਨ ਨੂੰ ਵਧਾਉਣ ਵਿਚ ਲੱਖਾਂ ਰੁਪਏ ਅਰਦਾਸ ਕਰਵਾਉਂਦਾ ਸੀ। ਉਸ ਦੀਆਂ ਸਾਰੀਆਂ ਖੁਸ਼ੀਆਂ ਵਿੱਚੋਂ ਵੱਡੀ ਖੁਸ਼ੀ ਇਹ ਹੁੰਦੀ ਸੀ ਕਿ ਜਿਹੜੀ ਚੀਜ਼ ਉਸ ਨੂੰ ਵਧੇਰੇ ਪਿਆਰੀ ਲੱਗਦੀ ਉਹ ਉਸਨੂੰ ਪਿਆਰੇ ਸਤਿਗੁਰੂ ਜੀ ਦੇ ਨਾਂ 'ਤੇ ਸਮਰਪਨ ਕਰਦਾ ਹੁੰਦਾ ਸੀ।

**ਉਦਾਹਰਨਾਂ:**

੧. ਆਪਣੇ ਸਮੇਂ ਦੀ ਜਰਬ (ਸਿੱਕਾ) ਆਪਣੇ ਨਾਂ ਦੀ ਥਾਂ 'ਨਾਨਕਸ਼ਾਹੀ' ਚਲਾਇਆ।

੨. ਸ੍ਰੀ ਅੰਮ੍ਰਿਤਸਰ ਜੀ ਦੇ ਪ੍ਰਸਿੱਧ ਕਿਲ੍ਹੇ ਦਾ ਨਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ 'ਤੇ 'ਗੋਬਿੰਦਗੜ੍ਹ' ਰੱਖਿਆ।

੩. ਸ੍ਰੀ ਅੰਮ੍ਰਿਤਸਰ ਜੀ ਦੇ ਵੱਡੇ ਬਾਗ਼ ਦਾ ਨਾਂ ਸ੍ਰੀ ਗੁਰੂ ਰਾਮਦਾਸ ਜੀ ਦੀ ਯਾਦ ਵਿਚ 'ਰਾਮ ਬਾਗ਼' ਰੱਖਿਆ।

੪. ਨਿਜ਼ਾਮ ਵੱਲੋਂ ਇਕ ਬਹੁਮੁੱਲੀ ਚਾਂਦਨੀ, ਜੋ ਮਹਾਰਾਜੇ ਦੀ ਸੇਵਾ ਵਿਚ ਭੇਜੀ ਗਈ ਸੀ, ਦੀ ਛੱਬ ਨੂੰ ਵੇਖਦੇ ਹੋਏ ਉਸ ਦੇ ਮੂੰਹੋਂ ਪਹਿਲੀ ਗੱਲ ਇਹ ਨਿਕਲਦੀ ਸੁਣੀ ਗਈ ਕਿ 'ਚਾਂਦਨੀ ਅਤਿ ਸੁੰਦਰ ਹੈ ਅਤੇ ਇਹ ਮੇਰੇ ਅਤਿ ਸੁੰਦਰ ਸਤਿਗੁਰੂ ਗੁਰੂ ਰਾਮਦਾਸ ਜੀ ਦੇ ਸੋਹਣੇ ਦਰਬਾਰ ਵਿਚ ਸਜਣੀ ਚਾਹੀਦੀ ਹੈ, ਮੈਂ ਇਸ ਹੇਠ ਬੈਠਣ ਦੇ ਯੋਗ ਨਹੀਂ, ਇਸ ਦੇ ਹੇਠ ਸਤਿਗੁਰੂ ਜੀ ਦੀ ਪਿਆਰੀ ਸੰਗਤ ਬੈਠੀ

ਹੋਈ ਸ਼ੋਭਦੀ ਹੈ। ਉਸੇ ਵਕਤ ਇਹ ਚਾਂਦਨੀ ਸਣੇ ਜ਼ਰੂਰੀ ਸਮਾਨ ਦੇ ਸ੍ਰੀ ਅੰਮ੍ਰਿਤਸਰ ਜੀ ਭੇਜੀ ਗਈ।'

ਮਹਾਰਾਜਾ ਰਣਜੀਤ ਸਿੰਘ ਆਪਣੇ ਧਰਮ ਪ੍ਰਤੀ ਸ਼ਰਧਾ ਰੱਖਦਾ ਹੋਇਆ ਹਿੰਦੂਆਂ ਤੇ ਮੁਸਲਮਾਨਾਂ ਦੇ ਧਾਰਮਿਕ ਸਥਾਨਾਂ ਦਾ ਵੀ ਪੂਰਾ-ਪੂਰਾ ਸਤਿਕਾਰ ਕਰਦਾ ਸੀ। ਯੁੱਧ ਸਮੇਂ ਵੀ ਉਸ ਦਾ ਆਪਣੇ ਜਰਨੈਲਾਂ ਨੂੰ ਹੁਕਮ ਸੀ ਕਿ 'ਵੈਰੀਆਂ ਦੇ ਧਾਰਮਿਕ ਸਥਾਨਾਂ ਤੇ ਧਾਰਮਿਕ ਪੁਸਤਕਾਂ ਦੀ ਬੇਅਦਬੀ ਅਤੇ ਇਸਤਰੀਆਂ ਦੀ ਬੇਪਤੀ ਨਾ ਕਰੋ।' ਮਹਾਰਾਜਾ ਸਾਹਿਬ ਦੇ ਇਨ੍ਹਾਂ ਖਿਆਲਾਂ ਦੀ ਜਾਣਕਾਰੀ ਅੰਗਰੇਜੀ ਹਕੂਮਤ ਨੂੰ ਵੀ ਸੀ।

ਜਦੋਂ ਸ੍ਰੀ ਅੰਮ੍ਰਿਤਸਰ ਜੀ ਦੇ ਦਰਬਾਰ ਸਾਹਿਬ ਜੀ ਦੇ ਗੁੰਬਦ ਤੇ ਸੋਨੇ ਦਾ ਕੰਮ ਕਰਵਾਉਣ ਤੋਂ ਬਾਅਦ ਸੇਵਾਦਾਰਾਂ ਨੇ ਛੋਟੀ ਪਰਕਰਮਾ ਦੇ ਦਰਸ਼ਨੀ ਦਰਵਾਜ਼ੇ ਦੇ ਉੱਪਰ ਸੁਨਹਿਰੀ ਪਟੜੇ ਤੇ ਲਿਖਵਾ ਕੇ ਲਗਾ ਦਿੱਤਾ ਕਿ ਸੋਨੇ ਦਾ ਇਹ ਸਾਰਾ ਕੰਮ ਮਹਾਰਾਜਾ ਰਣਜੀਤ ਸਿੰਘ ਨੇ ਕਰਵਾਇਆ ਹੈ ਤਾਂ ਕਿਹਾ ਜਾਂਦਾ ਹੈ ਕਿ ਮਹਾਰਾਜੇ ਨੇ ਉਸ ਲਿਖਤ ਨੂੰ ਇਹ ਕਹਿ ਕੇ ਉਠਵਾ ਦਿੱਤਾ ਕਿ ਗੁਰੂ ਨੇ ਮਿਹਰ ਕੀਤੀ ਤੇ ਮੇਰੇ ਤੋਂ ਸੇਵਾ ਲਈ, ਮੈਂ ਕੌਣ ਹਾਂ ਸੇਵਾ ਕਰਨ ਵਾਲਾ। ਫਿਰ ਕਈਆਂ ਦੇ ਬਹੁਤ ਕਹਿਣ 'ਤੇ ਹੇਠ ਲਿਖੀ ਲਿਖਤ ਲਿਖਣ ਦੀ ਆਗਿਆ ਦਿੱਤੀ:

*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ॥ ਆਦਿ ਸਚੁ॥ ਜੁਗਾਦਿ ਸਚੁ॥ ਹੈ ਭੀ ਸਚੁ॥ ਨਾਨਕ ਹੋਸੀ ਭੀ ਸਚੁ॥ ਸ੍ਰੀ ਮਹਾਰਾਜ ਗੁਰੂ ਸਾਹਿਬ ਜੀ ਨੇ ਆਪਣੇ ਪਰਮ ਸੇਵਕ ਨੂੰ ਸਿੱਖ ਜਾਣ ਕਰ ਸ੍ਰੀ ਦਰਬਾਰ ਸਾਹਿਬ ਜੀ ਕੀ ਸੇਵਾ ਸ੍ਰੀ ਮਹਾਰਾਜਾ ਸਿੰਘ ਸਾਹਿਬ ਰਣਜੀਤ ਸਿੰਘ ਜੀ ਪਰ ਦਯਾ ਕਰ ਕੇ ਕਰਾਈ। ਸੰਮਤ ੧੮੮੭ ਬਿ:।"*

ਘੰਟਾ ਘਰ ਦੇ ਪਾਸੇ ਜੋ ਦਰਵਾਜ਼ਾ ਹੈ ਉਸ ਤੇ ਇਹ ਅੱਖਰ ਲਿਖੇ ਹਨ:

*"ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥*

ਸ੍ਰੀ ਸਤਿਗੁਰੂ ਜੀ ਕਾ ਸਦਾ ਬੋਲ ਬਾਲਾ ਰੱਖੇ, ਸੇਵਾ ਸ੍ਰੀ ਗੁਰੂ ਰਾਮਦਾਸ ਜੀ ਕੀ ਸਰਣ ਕੀ ਅਰ ਸੰਗ ਸੁਪੈਦ (ਸੰਗਮਰਮਰ) ਕੀ ਵਡਭਾਗੀ ਜਾਣ ਕੇ ਸ੍ਰੀ ਮਹਾਰਾਜ ਰਣਜੀਤ ਸਿੰਘ ਜੀ ਪਾਸੋਂ ਸੇਵਾ ਕਰਾਈ। ਮਾਰਫ਼ਤ ਸ੍ਰੀ ਭਾਈ ਸੰਤ ਸਿੰਘ ਗਿਆਨੀ ਜੀ ਕੀ।

(ਇਹ ਦੋਵੇਂ ਲਿਖਤਾਂ ਅੱਜ ਤਕ ਦੋਹਾਂ ਦਰਵਾਜ਼ਿਆਂ 'ਤੇ ਮੌਜੂਦ ਹਨ।) ਉਪਰੋਕਤ ਸ਼ਿਲ੍ਹਾਲੇਖਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦਾ ਸਤਿਗੁਰੂ ਦੇ ਚਰਨਾਂ ਨਾਲ ਬਹੁਤ ਪਿਆਰ ਸੀ।

ਜਰਨੈਲ ਗਾਰਡਨ ਲਿਖਦਾ ਹੈ, ਮਹਾਰਾਜਾ ਰਣਜੀਤ ਸਿੰਘ ਆਪਣੀਆਂ ਕਾਮਯਾਬੀਆਂ ਨੂੰ ਸਤਿਗੁਰੂ ਤੇ ਖਾਲਸੇ ਦੀ ਬਖ਼ਸ਼ਿਸ਼ ਮੰਨਦਾ ਹੁੰਦਾ ਸੀ, ਉਹ ਜਦ

ਕਿਸੇ ਜੰਗ ਵਿਚ ਫਤਿਹ ਪਾਉਂਦਾ ਤੇ ਕਹਿੰਦਾ ਕਿ 'ਸਤਿਗੁਰੂ ਨੇ ਫਤਿਹ ਬਖ਼ਸ਼ੀ ਹੈ।' ਇਹ ਉਸ ਦੀ ਆਮ ਬੋਲ-ਚਾਲ ਸੀ ਕਿ ਰਣਜੀਤ ਸਿੰਘ ਦੇ ਸਿਰ 'ਤੇ ਸਤਿਗੁਰੂ ਦਾ ਆਪਣਾ ਹੱਥ ਹੈ। ਪੰਡਤ ਸ਼ਰਧਾ ਰਾਮ ਇਕ ਥਾਂ ਲਿਖਦਾ ਹੈ ਕਿ, ਸ਼ੇਰ-ਏ-ਪੰਜਾਬ ਸਿੱਖੀ ਧਰਮ ਵਿਚ ਬਹੁਤ ਪੱਕਾ ਸੀ, ਉਹ ਗੁਰਬਾਣੀ ਤੇ ਕੀਰਤਨ ਦਾ ਬੜਾ ਨੇਮੀ ਸੀ, ਉਸ ਨੂੰ ਆਪਣੇ ਪੰਥ ਖਾਲਸਾ ਦੇ ਵਧਾਉਣ ਦਾ ਬਹੁਤ ਹੀ ਚਾਅ ਸੀ।

ਸ਼ੇਰ-ਏ-ਪੰਜਾਬ ਦੇ ਦਿਲ ਵਿਚ ਸ਼ਹੀਦ ਸਿੰਘਾਂ ਦੀਆਂ ਯਾਦਗਾਰਾਂ ਲਈ ਬੜਾ ਭਾਰੀ ਸਤਿਕਾਰ ਸੀ। ਉਹ ਇਨ੍ਹਾਂ ਪਾਵਨ ਯਾਦਗਾਰਾਂ ਨੂੰ ਸਦਾ ਕਾਇਮ ਰੱਖਣ ਦਾ ਚਾਹਵਾਨ ਸੀ ਤਾਂ ਕਿ ਆਉਣ ਵਾਲੀਆਂ ਪੀੜੀਆਂ ਲਈ ਚਾਨਣ-ਮੁਨਾਰੇ ਦਾ ਕੰਮ ਦੇਣ। ਇਸ ਲਈ ਇਨ੍ਹਾਂ ਸਥਾਨਾਂ ਲਈ ਉਸ ਨੇ ਜਾਗੀਰਾਂ ਲਗਾ ਦਿੱਤੀਆਂ। ਲਾਹੌਰ ਵਿਚ ਸਥਿਤ 'ਸ਼ਹੀਦ ਗੰਜ' ਬਾਰੇ ਸੱਯਦ ਮੁਹੰਮਦ ਲਤੀਫ ਆਪਣੀ ਪੁਸਤਕ 'ਹਿਸਟਰੀ ਆਫ ਲਾਹੌਰ, ਸਫ਼ਾ ੧੬੨' ਵਿਚ ਲਿਖਦਾ ਹੈ,"ਮਹਾਰਾਜਾ ਰਣਜੀਤ ਸਿੰਘ 'ਸ਼ਹੀਦ ਗੰਜ' ਦਾ ਬੜਾ ਸਤਿਕਾਰ ਕਰਦਾ ਸੀ। ਉਹ ਅਕਸਰ ਇੱਥੇ ਆਪ ਦਰਸ਼ਨ ਮੇਲੇ ਲਈ ਆਉਂਦਾ ਹੁੰਦਾ ਸੀ। ਉਸ ਨੇ ਇਸ ਅਸਥਾਨ ਦੇ ਲੰਗਰ ਆਦਿ ਦੇ ਖਰਚੇ ਨੂੰ ਚਲਾਉਣ ਲਈ ਜ਼ਿਲ੍ਹਾ ਲਾਹੌਰ ਤੇ ਸ੍ਰੀ ਅੰਮ੍ਰਿਤਸਰ ਵਿਚ ਜ਼ਮੀਨ ਜਾਗੀਰ ਦੇ ਤੌਰ ਪਰ ਦਿੱਤੀ ਸੀ।"

**ਔਗੁਣ:** ਲਿਖਾਰੀ ਨੇ ਜਿੱਥੇ ਮਹਾਰਾਜਾ ਰਣਜੀਤ ਸਿੰਘ ਦੇ ਇੰਨੇ ਗੁਣਾਂ ਦਾ ਜ਼ਿਕਰ ਕੀਤਾ ਹੈ ਉੱਥੇ ਔਗੁਣਾਂ ਦਾ ਵੀ ਬਿਆਨ ਕੀਤਾ ਹੈ: ਮਹਾਰਾਜਾ ਰਣਜੀਤ ਸਿੰਘ ਬੇਸ਼ੱਕ ਐਨੇ ਗੁਣਾਂ ਦਾ ਮਾਲਕ ਸੀ ਪਰ ਉਸ ਵਿਚ ਵੀ ਔਗੁਣ ਸਨ ਜਿਨ੍ਹਾਂ ਵਿੱਚੋਂ ਦੋ ਅਜਿਹੇ ਹਨ ਜੋ ਕਿਸੇ ਦੇਸ਼ ਦੇ ਮਹਾਰਾਜੇ ਲਈ ਹਾਨੀਕਾਰਕ ਮੰਨੇ ਜਾ ਸਕਦੇ ਹਨ। ਪਹਿਲੇ, ਉਹ ਜਿਸ ਤੇ ਇਕ ਵਾਰੀ ਭਰੋਸਾ ਕਰ ਲੈਂਦਾ ਸੀ, ਉਸ ਨੂੰ ਉਹ ਸਾਰੀ ਉਮਰ ਲਈ ਭਰੋਸੇਯੋਗ ਮੰਨ ਲੈਂਦਾ ਸੀ। ਇਸ ਕਾਰਨ ਕਈ ਨਮਕ-ਹਰਾਮ ਲੋਕਾਂ ਨੇ ਇਸ ਦਾ ਅਯੋਗ ਲਾਭ ਉਠਾਇਆ। ਦੂਸਰੇ, ਉਸ ਦੇ ਕਈ ਦਰਬਾਰੀ ਜ਼ੁਬਾਨੀ ਸਬਜ਼ਬਾਗ ਵਿਖਾ ਕੇ ਉਸ ਤੋਂ ਨਜ਼ਾਇਜ਼ ਕੰਮ ਕਢਵਾ ਲੈਂਦੇ ਸਨ। ਉਹ ਹੱਦ ਦਰਜੇ ਦਾ ਲਿਹਾਜ਼ੀ ਹੋਣ ਕਾਰਨ ਅਹਿਲਕਾਰਾਂ ਦੇ ਧੋਖਿਆਂ ਨੂੰ ਸਮਝਦਾ ਹੋਇਆ ਵੀ ਚੁੱਪ ਵੱਟੀ ਰੱਖਦਾ ਸੀ। ਡੋਗਰਿਆਂ ਨੇ ਰਾਜੇ ਦੇ ਇਸ ਔਗੁਣ ਦਾ ਨਜ਼ਾਇਜ਼ ਲਾਭ ਉਠਾਇਆ ਤੇ ਚਾਲਾਂ ਵਿਚ ਕਾਮਯਾਬ ਰਹੇ।

ਉਪਰੋਕਤ ਵਿਚਾਰ ਕਰਨ ਉਪਰੰਤ ਅਸੀਂ ਕਹਿ ਸਕਦੇ ਹਾਂ ਕਿ ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨ ਦੀ ਪੁਸਤਕ ਵਿਚ ਜਿੱਥੇ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਸੰਬੰਧੀ ਅਨੇਕਾਂ ਤੱਥਾਂ 'ਤੇ ਚਾਨਣਾ ਪੈਂਦਾ ਹੈ, ਉੱਥੇ ਮਹਾਰਾਜੇ ਦੀ ਬਹੁ-ਪੱਖੀ ਪ੍ਰਤਿਭਾ ਅਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਵੀ ਪਾਠਕਾਂ ਦੇ ਸਾਹਮਣੇ ਉਘੜ ਕੇ ਆਉਂਦੀ ਹੈ।

■

# ਮਾਦਾ ਭਰੂਣ ਹੱਤਿਆ : ਇਕ ਸਮਾਜਿਕ ਸਮੱਸਿਆ

*-ਸ. ਕੁਲਜੀਤ ਸਿੰਘ**

ਸਾਡੇ ਸਮਾਜ ਵਿਚ ਕੁੜੀਆਂ ਨੂੰ ਪੈਦਾ ਹੋਣ ਤੋਂ ਪਹਿਲਾਂ ਹੀ ਮਾਰਨ ਦਾ ਕੋਝਾ ਰੁਝਾਨ ਸਦੀਆਂ ਤੋਂ ਪ੍ਰਚਲਿਤ ਰਿਹਾ ਹੈ। ਭਾਰਤੀ ਜਨਗਣਨਾ ਅੰਕੜੇ ਹਮੇਸ਼ਾਂ ਲਿੰਗ ਅਨੁਪਾਤੀ ਅਸੰਤੁਲਨ ਦਰਸਾਉਂਦੇ ਰਹੇ ਹਨ। ਲੜਕੀਆਂ ਅਤੇ ਲੜਕਿਆਂ ਦੇ ਲਿੰਗ ਅਨੁਪਾਤੀ ਪਾੜੇ ਦੇ ਪਿੱਛੇ ਪਰਵਾਰਾਂ ਦਾ ਹਮੇਸ਼ਾਂ ਹੱਥ ਹੁੰਦਾ ਹੈ। "ਲਿੰਗ ਨਿਰਧਾਤਕ ਗਰਭਪਾਤ" ਭਾਵੇਂ ਇਕ ਨਵੀਨਤਮ ਵਿਧੀ ਹੈ ਪਰ ਇਸ ਬੁਰਾਈ ਦੀਆਂ ਜੜ੍ਹਾਂ ਪੁਰਾਤਨ ਕਾਲ ਦੇ ਨਾਲ ਜਾ ਜੁੜਦੀਆਂ ਹਨ। ੧੭ਵੀਂ ਸਦੀ ਦੇ ਅੰਤਲੇ ਪੜਾਅ ਵਿਚ ਬ੍ਰਿਟਿਸ਼ ਸਰਕਾਰ ਦੇ ਅਫਸਰਾਂ ਨੇ ਪਹਿਲੀ ਵਾਰ ਆਪਣੇ ਸਫਰਾਂ ਦੌਰਾਨ "ਇਨਫੈਂਟੀਸਾਈਡ" ਨੂੰ ਆਪਣੀਆਂ ਡਾਇਰੀਆਂ ਵਿਚ ਅੰਕਿਤ ਕਰਨਾ ਸ਼ੁਰੂ ਕੀਤਾ। ਉਨ੍ਹਾਂ ਅਨੁਸਾਰ ਉੱਤਰੀ ਭਾਰਤ ਦੇ ਰਾਜਪੂਤਾਂ, ਜੱਟਾਂ, ਬੇਦੀਆਂ, ਖੱਤਰੀਆਂ, ਅਹੀਰਾਂ, ਗੁੱਜਰਾਂ ਅਤੇ ਮੋਹਿਆਲ ਬ੍ਰਾਹਮਣਾਂ ਵਿਚ ਕੁੜੀਆਂ ਨੂੰ ਜਨਮ ਸਮੇਂ ਹੀ ਮਾਰਨ ਦਾ ਰਿਵਾਜ ਸੀ। ਬ੍ਰਿਟਿਸ਼ ਸਰਕਾਰ ਦੁਆਰਾ ਕਰਵਾਈ ਗਈ ਸਾਲ ੧੮੭੧ ਈ: ਦੀ ਪਹਿਲੀ ਜਨਗਣਨਾ ਦੌਰਾਨ "ਇਨਫੈਂਟੀਸਾਈਡ" ਦਾ ਮੁੱਦਾ ਉਭਰ ਕੇ ਉਦੋਂ ਸਾਹਮਣੇ ਆਇਆ ਜਦੋਂ ਅੰਕੜਿਆਂ ਤੋਂ ਇਹ ਪਤਾ ਲੱਗਾ ਕਿ ੧੦੦੦ ਮਰਦਾਂ ਪਿੱਛੇ ਸਿਰਫ ੯੪੦ ਇਸਤਰੀਆਂ ਹੀ ਸਨ। ਇਨ੍ਹਾਂ ਹੈਰਾਨਕੁੰਨ ਅੰਕੜਿਆਂ ਸਦਕਾ ਬ੍ਰਿਟਿਸ਼ ਸਰਕਾਰ ਨੇ ਸਾਲ ੧੮੭੧ ਈ: ਵਿਚ "ਇਨਫੈਂਟੀਸਾਈਡ ਐਕਟ" ਦੁਆਰਾ "ਇਨਫੈਂਟੀਸਾਈਡ" ਨੂੰ ਗੈਰ ਕਾਨੂੰਨੀ ਐਲਾਨ ਕੀਤਾ। ਪਰੰਤੂ ਉਸ ਦੇਸ਼ ਵਿਚ, ਜਿੱਥੇ ਬਹੁਤਾਤ ਵਿਚ ਜਨਮ ਘਰਾਂ ਵਿਚ ਹੁੰਦੇ ਹੋਣ ਅਤੇ ਜਨਮ ਇੰਦਰਾਜ ਦਾ ਕੋਈ ਯੋਜਨਾਬੱਧ ਤਰੀਕਾ ਨਾ ਹੋਵੇ, "ਇਨਫੈਂਟੀਸਾਈਡ ਐਕਟ" ਨੂੰ ਪੂਰੀ ਤਰ੍ਹਾਂ ਲਾਗੂ ਕਰਨਾ ਬੜਾ ਹੀ ਮੁਸ਼ਕਿਲ ਕੰਮ ਸੀ[੧]। ਇਹ ਅਣਮਨੁੱਖੀ ਕਾਰਾ ਹਾਲੇ ਵੀ ਉਸੇ ਤਰ੍ਹਾਂ ਚੱਲ ਰਿਹਾ ਹੈ।ਬਦਕਿਸਮਤੀ ਨਾਲ ਆਧੁਨਿਕ ਅਤੇ ਵਿਕਸਿਤ ਮਸ਼ੀਨਰੀ ਜੋ ਕਿ ਪਹਿਲਾਂ ਹੋਰ ਸਿਹਤ ਸੇਵਾਵਾਂ ਲਈ ਵਰਤੀ ਜਾਂਦੀ ਸੀ, ਹੁਣ ਉਸ ਦਾ ਦੁਰਉਪਯੋਗ ਮਾਦਾ ਭਰੂਣ ਹੱਤਿਆ ਲਈ ਕੀਤਾ ਜਾ ਰਿਹਾ ਹੈ।

## "ਭਰੂਣ ਹੱਤਿਆ" ਕੀ ਹੈ

"ਭਰੂਣ ਹੱਤਿਆ" ਭਰੂਣ ਨਸ਼ਟ ਕਰਨ ਦਾ ਉਹ ਘਿਨਾਉਣਾ ਕਾਰਾ ਹੈ ਜਿਸ ਨੂੰ ਕਿ ਆਧੁਨਿਕ ਮਸ਼ੀਨਾਂ ਦੀ ਮਦਦ ਨਾਲ "ਲਿੰਗ ਨਿਰਧਾਰਨ ਟੈਸਟ" ਦੁਆਰਾ ਗਰਭ ਵਿਚਲੇ ਪਲ ਰਹੇ ਭਰੂਣ ਦਾ ਪਤਾ ਕਰ ਕੇ ਅੰਜਾਮ ਦਿੱਤਾ ਜਾਂਦਾ ਹੈ। ਇਹ "ਲਿੰਗ

**ਖੋਜਾਰਥੀ, ਸਿੰਘਾਨੀਆਂ ਯੂਨੀਵਰਸਿਟੀ।*

ਨਿਰਧਾਰਨ ਟੈਸਟ” ਮਾਂ, ਪਿਉ ਜਾਂ ਦੋਨ੍ਹਾਂ ਦੀ ਸਹਿਮਤੀ ਨਾਲ ਜਾਂ ਫਿਰ ਪਰਵਾਰਿਕ ਦਬਾਅ ਥੱਲੇ ਆ ਕੇ ਕਰਵਾਇਆ ਜਾਂਦਾ ਹੈ।

ਲਿੰਗ ਨਿਰਧਾਰਨ ਟੈਸਟ, ਜੋ ਕਿ ਪਹਿਲਾਂ ਪਹਿਲ ਸਿਰਫ ਸ਼ਹਿਰਾਂ ਤਕ ਹੀ ਸੀਮਤ ਸੀ, ਹੁਣ ਪੇਂਡੂ ਇਲਾਕਿਆਂ ਵਿਚ ਵੀ ਘਰ ਕਰ ਚੁੱਕਾ ਹੈ ਅਤੇ “ਭਰੂਣ ਹੱਤਿਆ” ਦੇ ਵਾਧੇ ਵਿਚ ਭਰਪੂਰ ਯੋਗਦਾਨ ਪਾ ਰਿਹਾ ਹੈ।

ਅਜੋਕੇ ਸਮੇਂ ਭਰੂਣ ਹੱਤਿਆ ਦੇ ਜੋ ਅੰਕੜੇ ਸਾਹਮਣੇ ਆਏ ਹਨ, ਉਸ ਅਨੁਸਾਰ ਪਿਛਲੇ ਦੋ ਦਹਾਕਿਆਂ ਵਿਚ ਸਾਡੇ ਦੇਸ਼ ਦੇ ਪੜ੍ਹੇ-ਲਿਖੇ ਪਰਵਾਰਾਂ ਨੇ ਇਕ ਕਰੋੜ ਤੋਂ ਉੱਪਰ ਧੀਆਂ ਜੰਮਣ ਤੋਂ ਪਹਿਲਾਂ ਹੀ ਕਤਲ ਕਰ ਦਿੱਤੀਆਂ ਹਨ[੨]। ਭਰੂਣ ਹੱਤਿਆ ਬਾਰੇ ‘ਟਰਾਂਟੋ ਯੂਨੀਵਰਸਿਟੀ’ ਦੇ ਸੇਂਟ ਮਾਇਕਲ ਹਸਪਤਾਲ ਅਤੇ ਪੀ.ਜੀ.ਆਈ. ਮੈਡੀਕਲ ਐਜੂਕੇਸ਼ਨ ਅਤੇ ਰੀਸਰਚ ਚੰਡੀਗੜ੍ਹ ਦੇ ਪ੍ਰਭਾਤ ਝਾਅ ਅਤੇ ਰਾਜੇਸ਼ ਕੁਮਾਰ ਦੀ ਅਗਵਾਈ ਵਿਚ ਇਕ ਇੰਡੋ ਕੈਨੇਡੀਅਨ ਟੀਮ ਨੇ ਜੋ ਤੱਥ ਸਾਹਮਣੇ ਲਿਆਂਦੇ ਹਨ, ਉਸ ਨਾਲ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਤਿਆਰ ਕੀਤੇ ਗਏ ਇਸ ਖੋਜ ਪੱਤਰ ਵਿਚ ਉਕਤ ਛੇ ਮੈਂਬਰੀ ਟੀਮ ਨੇ ਤੱਥਾਂ ਅਤੇ ਅੰਕੜਿਆਂ ’ਤੇ ਆਧਾਰਿਤ ਇਹ ਸੱਚ ਸਾਹਮਣੇ ਲਿਆਂਦਾ ਕਿ ਭਾਰਤ ਵਿਚ ਹਰ ੨੫ਵੀਂ ਕੁੜੀ ਨੂੰ ਗਰਭ ਵਿਚ ਹੀ ਕਤਲ ਕਰ ਦਿੱਤਾ ਜਾਂਦਾ ਹੈ[੩]। ਉਨ੍ਹਾਂ ਦੀ ਖੋਜ ਮੁਤਾਬਿਕ, ਪੜ੍ਹੇ ਲਿਖੇ ਪਰਵਾਰ ਕੁੜੀਮਾਰਾਂ ਦੀ ਸੂਚੀ ਵਿਚ ਅਨਪੜ੍ਹ ਪਰਵਾਰਾਂ ਦੇ ਮੁਕਾਬਲੇ ਦੋ ਗੁਣਾਂ ਅੱਗੇ ਹਨ ਅਤੇ ਇਹ ਅੰਕੜੇ ਕਿਸੇ ਖਾਸ ਧਰਮ ’ਤੇ ਨਿਰਭਰ ਨਹੀਂ ਹਨ[੪]।

ਭਾਰਤੀ ਸਭਿਆਚਾਰ ਵਿਚ ਇਸਤਰੀ ਨੂੰ ਵਧੇਰੇ ਕਰਕੇ ਨੀਵਾਂ ਦਰਜਾ ਦਿੱਤਾ ਜਾਂਦਾ ਰਿਹਾ ਹੈ। ਬਹੁਤ ਸਾਰੇ ਫਿਰਕਿਆਂ ਵਿਚ ਕੁੜੀ ਨੂੰ ਜੰਮਦਿਆਂ ਹੀ ਮਾਰ ਦੇਣ ਦਾ ਰਿਵਾਜ ਸੀ। ਭਾਵੇਂ ਵੇਦੀ ਤੇ ਕਤੇਬੀ ਪਰੰਪਰਾ ਨਾਲ ਸੰਬੰਧਿਤ ਹਿੰਦੂ ਧਰਮ ਵਿਚ ਮਾਂ ਨੂੰ ਭਗਵਾਨ ਦਾ ਦਰਜਾ ਤੇ ਇਸਲਾਮ ਵਿਚ ਮਾਂ ਦੇ ਪੈਰਾਂ ਵਿਚ ਜੰਨਤ ਮੰਨੀ ਗਈ ਹੈ। ਇਸ ਦੇ ਬਾਵਜੂਦ ਇਸਤਰੀ ਨੂੰ ਉਹ ਸਤਿਕਾਰ ਜਾਂ ਸਥਾਨ ਨਹੀਂ ਮਿਲਿਆ ਜਿਸ ਦੀ ਕਿ ਉਹ ਹੱਕਦਾਰ ਸੀ। ਕਿਸੇ ਨੇ ਇਸਤਰੀ ਨੂੰ ਪੈਰ ਦੀ ਜੁੱਤੀ ਕਿਹਾ, ਕਿਸੇ ਨੇ ਨਰਕ ਦਾ ਦਰਵਾਜਾ। ਬੇਸ਼ੱਕ ਸਮਾਜ ਵਿਚ ਦੇਵੀਆਂ ਦੀ ਪੂਜਾ ਵੀ ਕੀਤੀ ਜਾਂਦੀ ਹੈ, ਪਰ ਸਭ ਤੋਂ ਵੱਧ ਇਸਤਰੀ ਦਾ ਸ਼ੋਸ਼ਣ ਵੀ ਸਮਾਜ ਵਿਚ ਹੀ ਹੋਇਆ ਹੈ।

ਸਿਧਾਂਤਕ ਪੱਖ ਤੋਂ ਸਿੱਖ ਸਮਾਜ, ਇਸਤਰੀ ਜਾਂ ਮਰਦ ਵਿਚ ਕੋਈ ਵਿਤਕਰਾ ਨਹੀਂ ਮੰਨਦਾ। ਬਾਣੀ ਵਿਚ ਪ੍ਰਮਾਤਮਾ ਨੂੰ ਪੁਰਖ ਦੱਸਦੇ ਹੋਏ ਬਾਕੀ ਸਭ ਜੀਵਾਂ ਨੂੰ ਉਸ ਪ੍ਰਭੂ-ਪਤੀ ਦੀਆਂ ਪਤਨੀਆਂ ਆਖਿਆ ਗਿਆ ਹੈ:

- *ਠਾਕੁਰੁ ਏਕੁ ਸਬਾਈ ਨਾਰਿ॥* *(ਪੰਨਾ ੯੩੩)*
- *ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥* *(ਪੰਨਾ ੫੯੧)*

ਇਸ ਕਰਕੇ ਸਿੱਖ ਧਰਮ ਲਿੰਗ-ਭੇਦ ਦੇ ਵਿਤਕਰੇ ਤੋਂ ਉੱਪਰ ਉੱਠ ਕੇ ਹਰ ਇਕ

ਦੇ ਜਿਊਂਣ ਦੇ ਅਧਿਕਾਰ ਨੂੰ ਸਵੀਕਾਰ ਕਰਦਾ ਹੈ। ਇਸ ਤੋਂ ਇਲਾਵਾ ਵਿਗਿਆਨਕ ਅਤੇ ਸਰਬੱਤ ਦੇ ਭਲੇ ਦੀ ਅਗਾਂਹਵਧੂ ਵਿਚਾਰਧਾਰਾ ਤੇ ਫ਼ਲਸਫ਼ੇ ਦਾ ਪ੍ਰਗਟਾਵਾ ਕਰਦਿਆਂ ਇੱਥੇ ਇਸਤਰੀ ਜਾਤੀ ਨੂੰ ਮਨੁੱਖੀ ਸਮਾਜ ਵਿਚ ਅਤਿ ਸਤਿਕਾਰ ਭਰਿਆ ਰੁਤਬਾ ਬਖ਼ਸ਼ਦਿਆਂ ਇਸਤਰੀਆਂ ਪ੍ਰਤੀ ਘ੍ਰਿਣਿਤ ਦ੍ਰਿਸ਼ਟੀਕੋਣ ਦੀ ਨਿਖੇਧੀ ਕੀਤੀ ਗਈ ਹੈ। ਸਿੱਖ ਰਵਾਇਤ ਇਸਤਰੀ ਦੇ ਸਤਿਕਾਰ ਭਰੇ ਰੁਤਬੇ ਨੂੰ 'ਇਸਤਰੀ ਈਮਾਨ ਹੈ' ਦੇ ਸ਼ਬਦਾਂ ਰਾਹੀਂ ਬਿਆਨ ਕਰਦੀ ਹੈ। ਇਸਤਰੀ ਜਾਤੀ ਨਾਲ ਹੁੰਦੇ ਵਿਤਕਰੇ ਅਤੇ ਨਿਰਾਦਰ ਨੂੰ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੁਲੰਦ ਅਵਾਜ਼ ਵਿਚ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਦਾ ਫੁਰਮਾਨ ਕੀਤਾ।

ਇਸਤਰੀਆਂ ਉੱਤੇ ਘੋਰ ਅਤਿਆਚਾਰ ਦੀ ਪ੍ਰਤੀਕ ਸਤੀ ਦੀ ਪ੍ਰਚਲਿਤ ਰਸਮ ਵਿਰੁੱਧ ਵੀ ਸਿੱਖ ਧਰਮ ਨੇ ਜ਼ੋਰਦਾਰ ਢੰਗ ਨਾਲ ਅਵਾਜ਼ ਬੁਲੰਦ ਕੀਤੀ। ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ ਦੀ ਪ੍ਰਥਾ ਦਾ ਸਖਤੀ ਨਾਲ ਵਿਰੋਧ ਕਰਦਿਆਂ ਫੁਰਮਾਇਆ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥੧॥*
*ਮਃ ੩॥ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥੨॥* *(ਪੰਨਾ ੭੮੭)*

ਇਸ ਰਸਮ ਨੂੰ ਸਮਾਜ ਵਿੱਚੋਂ ਪੂਰਨ ਤੌਰ 'ਤੇ ਸਮਾਪਤ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸਤੀ ਦੀ ਰਸਮ ਵਿਰੁੱਧ ਸਮਾਜ ਨੂੰ ਸੁਚੇਤ ਕੀਤਾ:

*ਕਲਿਜੁਗ ਮਹਿ ਮਿਲਿ ਆਏ ਸੰਜੋਗ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ॥੧॥*
*ਜਲੈ ਨ ਪਾਈਐ ਰਾਮ ਸਨੇਹੀ॥ ਕਿਰਤਿ ਸੰਜੋਗਿ ਸਤੀ ਉਠਿ ਹੋਈ॥੧॥ ਰਹਾਉ॥*
*ਦੇਖਾ ਦੇਖੀ ਮਨਹਠਿ ਜਲਿ ਜਾਈਐ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ॥੨॥*
*ਸੀਲ ਸੰਜਮਿ ਪ੍ਰਿਅ ਆਗਿਆ ਮਾਨੈ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ॥੩॥*
*ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥*
*ਧੰਨੁ ਸਤੀ ਦਰਗਹ ਪਰਵਾਨਿਆ॥੪॥* *(ਪੰਨਾ ੧੮੫)*

ਭਗਤ ਕਬੀਰ ਜੀ ਨੇ ਵੀ ਇਸ ਰਸਮ ਬਾਰੇ ਪ੍ਰਸ਼ਨ ਉਠਾਉਂਦਿਆਂ ਫੁਰਮਾਇਆ:

*ਬਿਨੁ ਸਤ ਸਤੀ ਹੋਇ ਕੈਸੇ ਨਾਰਿ॥ਪੰਡਿਤ ਦੇਖਹੁ ਰਿਦੈ ਬੀਚਾਰਿ॥* *(ਪੰਨਾ ੩੨੮)*

ਗੁਰਬਾਣੀ ਤੋਂ ਇਲਾਵਾ ਰਹਿਤਨਾਮਿਆਂ ਵਿਚ ਵੀ ਸਿੱਖ ਪੰਥ ਨੂੰ ਇਸ ਘਿਨਾਉਣੀ ਸਮਾਜਿਕ ਬੁਰਾਈ ਦੇ ਖ਼ਿਲਾਫ ਸੁਚੇਤ ਰਹਿਣ ਲਈ ਕਈ ਹਦਾਇਤਾਂ ਕੀਤੀਆਂ ਗਈਆਂ ਹਨ। ਇਸ ਸਬੰਧੀ ਭਾਈ ਚੌਪਾ ਸਿੰਘ, ਭਾਈ ਨੰਦ ਲਾਲ ਜੀ ਤੇ ਭਾਈ ਦੇਸਾ ਸਿੰਘ ਦੀਆਂ ਲਿਖਤਾਂ ਵਿਚ ਉਚੇਚੇ ਤੌਰ 'ਤੇ ਕੁੜੀ ਮਾਰਨ ਦੀ ਪ੍ਰਥਾ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ। ਇੱਥੇ ਸਿੱਖ ਪੰਥ ਨੂੰ ਕੇਵਲ ਕੁੜੀ ਮਾਰਨ ਦੇ ਕੁਕਰਮ

ਤੋਂ ਹੀ ਦੂਰ ਰਹਿਣ ਲਈ ਨਹੀਂ ਆਖਿਆ ਗਿਆ, ਸਗੋਂ ਅਜਿਹਾ ਗੁਨਾਹ ਕਰਨ ਵਾਲਿਆਂ ਦੇ ਸਮਾਜਿਕ ਬਾਈਕਾਟ ਕਰਨ ਦੀ ਹਦਾਇਤ ਦੇ ਕੇ ਸਿੱਖ ਧਰਮ ਦੇ ਮਨੁੱਖੀ ਜੀਵਨ ਦੀ ਸਲਾਮਤੀ ਪ੍ਰਤੀ ਮਾਨਵਵਾਦੀ ਨਜ਼ਰੀਏ ਨੂੰ ਵੀ ਪ੍ਰਸਤੁਤ ਕੀਤਾ ਗਿਆ ਹੈ:

**ਰਹਿਤਨਾਮਾ ਭਾਈ ਚੌਪਾ ਸਿੰਘ:**

*– ਜੋ ਗੁਰੂ ਕਾ ਸਿਖ ਹੋਇ ਸੋ ਕੰਨਿਆ ਨ ਮਾਰੇ।*

*– ਜੋ ਕੰਨਯਾ ਮਾਰੇ ਸੋ ਖੂਨੀ ਤਨਖਾਹੀਆ।*

**ਤਨਖਾਹਨਾਮਾ ਭਾਈ ਨੰਦ ਲਾਲ:**

*ਸਿਖ ਹੋਇ ਜੇ ਕਰਤ ਕਰੋਧ। ਕੰਨਿਆ ਮੂਲ ਨ ਦੇਵੇ ਸੋਧ॥*

**ਭਾਈ ਦੇਸਾ ਸਿੰਘ:**

*ਕੁੜੀ ਮਾਰ ਆਦਿਕ ਹੈਂ ਜੇਤੇ। ਮਨ ਤੇ ਦੂਰ ਤਿਆਗੇ ਤੇਤੇ॥*

ਗੁਰੂ ਸਾਹਿਬਾਨ ਨੇ ਇਸਤਰੀਆਂ ਨੂੰ ਸਤਿਕਾਰ ਵਾਲੀਆਂ ਪਦਵੀਆਂ ਦੇ ਕੇ ਨਿਵਾਜਿਆ। ਸਿੱਖ ਇਤਿਹਾਸ ਅਨੁਸਾਰ ਮਾਤਾ ਖੀਵੀ ਜੀ, ਮਾਤਾ ਸਾਹਿਬ ਕੌਰ ਜੀ, ਮਾਈ ਭਾਗੋ ਜੀ ਆਦਿਕ ਬੀਬੀਆਂ ਨੂੰ ਸਤਿਕਾਰ ਵਾਲੀਆਂ ਪਦਵੀਆਂ ਦੇ ਕੇ ਨਿਵਾਜਣ ਅਤੇ ਅਹਿਮ ਜ਼ਿੰਮੇਵਾਰੀਆਂ ਸੌਂਪਣ ਦੀ ਪਹਿਲ ਕਰ ਕੇ ਸਿੱਖ ਧਰਮ ਨੇ ਇਸਤਰੀਆਂ ਪ੍ਰਤੀ ਗਲਤ ਨਜ਼ਰੀਏ ਨੂੰ ਬਦਲਣ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ। ਭਾਈ ਗੁਰਦਾਸ ਜੀ ਨੇ "ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ" ਕਹਿ ਕੇ ਗ੍ਰਿਹਸਤੀ ਜੀਵਨ ਨੂੰ ਸਾਰੇ ਧਰਮਾਂ ਤੋਂ ਸ਼੍ਰੇਸ਼ਟ ਧਰਮ ਦਾ ਦਰਜਾ ਦੇਣ ਦੀ ਪਹਿਲ ਕੀਤੀ। ਸਿੱਖ ਰਹਿਤਨਾਮਿਆਂ[੫] ਅਤੇ ਸਿੱਖ ਰਹਿਤ ਮਰਯਾਦਾ[੬] ਵਿਚ ਕੁੜੀਮਾਰ ਨਾਲ ਰੋਟੀ ਬੇਟੀ ਦੀ ਸਾਂਝ ਨਾ ਰੱਖਣ ਦਾ ਆਦੇਸ਼ ਵੀ ਇਸੇ ਵਿਚਾਰਧਾਰਾ ਦਾ ਹੀ ਹਿੱਸਾ ਹੈ। ਮੌਜੂਦਾ ਸਮੇਂ ਵਿਚ ਇਸ ਬੁਰਾਈ ਦੇ ਸਮਾਜ ਲਈ ਨਿਕਲਣ ਵਾਲੇ ਭਿਆਨਕ ਨਤੀਜਿਆਂ ਤੋਂ ਸਿੱਖ ਪੰਥ ਨੂੰ ਬਚਾਉਣ ਲਈ ਪੰਥ ਦੀ ਸਰਬ ਉੱਚ ਧਾਰਮਿਕ ਸੰਸਥਾ ਸ੍ਰੀ ਅਕਾਲ ਤਖਤ ਸਾਹਿਬ ਨੇ ਇਸ ਸਬੰਧੀ ਸਮੂਹ ਨਾਨਕ ਨਾਮ ਲੇਵਾ ਗੁਰਸਿੱਖਾਂ ਨੂੰ ਭਰੂਣ ਹੱਤਿਆ ਤੋਂ ਸਖਤੀ ਨਾਲ ਵਰਜਦਿਆਂ ਹੋਇਆਂ ਇਸ ਅਣਮਨੁੱਖੀ ਕਾਰੇ ਨੂੰ ਕਰਨ ਵਾਲੇ ਵਿਅਕਤੀ ਨੂੰ ਤਨਖਾਹੀਆ, (ਜੋ ਕਿ ਸਿੱਖ ਪੰਥ ਵਿਚ ਸਭ ਤੋਂ ਵਡੇਰੀ ਸਜ਼ਾ ਹੈ) ਘੋਸ਼ਿਤ ਕੀਤਾ ਗਿਆ ਹੈ।

ਆਮ ਤੌਰ 'ਤੇ ਬਹੁਤ ਸਾਰੇ ਪਰਵਾਰਾਂ ਵਿਚ ਇਸਤਰੀ ਵੱਲੋਂ ਹੀ ਇਸਤਰੀ ਨੂੰ ਇਹ ਅਣਮਨੁੱਖੀ ਕਾਰਾ ਕਰਨ ਲਈ ਪ੍ਰੇਰਿਆ ਜਾਂ ਮਜਬੂਰ ਕੀਤਾ ਜਾਂਦਾ ਹੈ। ਬਹੁਤ ਸਾਰੇ ਪਰਵਾਰ ਘਰ ਵਿਚ ਲੜਕੇ ਦਾ ਜਨਮ ਹੀ ਚਾਹੁੰਦੇ ਹਨ, ਜਿਸ ਵਿਚ ਸਭ ਤੋਂ ਵੱਧ ਅਹਿਮ ਰੋਲ ਉਸ ਪਰਵਾਰ ਦੀਆਂ ਇਸਤਰੀਆਂ ਦਾ ਹੁੰਦਾ ਹੈ, ਜੋ ਕਿ ਖੁਦ ਇਕ ਇਸਤਰੀ ਹੋ ਕੇ ਦੂਸਰੀ ਇਸਤਰੀ ਤੋਂ ਪੈਦਾ ਹੋਣ ਦਾ ਅਧਿਕਾਰ ਖੋਹ ਲੈਣਾ

ਚਾਹੁੰਦੀਆਂ ਹਨ। ਜ਼ਿਆਦਾਤਰ ਦਾਦੀਆਂ ਨੂੰ ਸਿਰਫ "ਪੋਤਰਾ" ਹੀ ਚਾਹੀਦਾ ਹੁੰਦਾ ਹੈ ਅਤੇ ਇਸ ਆਸ ਨੂੰ ਪੂਰਿਆਂ ਕਰਨ ਲਈ ਨਾ ਜਾਣੇ ਕਿੰਨੇ ਹੀ ਅਣਗਿਣਤ ਭਰੂਣ ਨਸ਼ਟ ਕਰ ਦਿੱਤੇ ਜਾਂਦੇ ਹਨ।

ਪੰਜਾਬ ਵਿਚ ਹਰ ਪੰਜਵਾਂ ਘਰ "ਭਰੂਣ ਹੱਤਿਆ" ਦੇ ਇਸ ਜੁਰਮ ਦਾ ਭਾਗੀਦਾਰ ਹੈ। ਭਾਰਤ ਵਿਚ ਹਰ ਸਾਲ ਤਕਰੀਬਨ ਪੰਜ ਲੱਖ ਲੜਕੀਆਂ ਨੂੰ ਪੈਦਾ ਹੋਣ ਤੋਂ ਰੋਕਿਆ ਜਾਂਦਾ ਹੈ ਜਿਨ੍ਹਾਂ ਵਿੱਚੋਂ ਇਕੱਲਾ ਪੰਜਾਬ ਇੱਕ ਲੱਖ "ਭਰੂਣ ਹੱਤਿਆ" ਲਈ ਜਿੰਮੇਵਾਰ ਹੈ[੭]।

ਸਾਲ ੨੦੦੧ ਦੀ ਜਨਗਣਨਾ ਅਨੁਸਾਰ, ੦-੬ ਸਾਲ ਦੇ ਬੱਚਿਆਂ ਦੀ ਰਾਸ਼ਟਰੀ ਪੱਧਰ ਤੇ ਲਿੰਗ ਅਨੁਪਾਤ ਸੰਖਿਆ ਜੋ ਕਿ ਸਾਲ ੧੯੯੧ ਦੀ ਜਨਗਣਨਾ ਮੁਤਾਬਿਕ ੯੪੫ ਲੜਕੀਆਂ ਪ੍ਰਤੀ ੧੦੦੦ ਲੜਕੇ ਸੀ, ਘੱਟ ਕੇ ੯੨੭ ਲੜਕੀਆਂ ਪ੍ਰਤੀ ੧੦੦੦ ਲੜਕੇ ਹੀ ਰਹਿ ਗਈ ਹੈ, ਜੋ ਕਿ ਦੁਨੀਆਂ ਦੇ ਲਿੰਗ ਅਨੁਪਾਤੀ ਅੰਕੜਿਆਂ ਵਿੱਚੋਂ ਸਭ ਤੋਂ ਘਟ ਹੈ[੯]। ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਵਿਚ ੦-੬ ਸਾਲ ਦੇ ਬੱਚਿਆਂ ਦੀਆਂ ਲਿੰਗ ਅਨੁਪਾਤ ਸੰਖਿਆ ਵਿਚ ੫੦ ਤੋਂ ਵੱਧ ਅੰਕਾਂ ਦੀ ਗਿਰਾਵਟ ਕ੍ਰਮਵਾਰ ਪੰਜਾਬ ੮੭੫-੭੯੩ (-੮੨ ਅੰਕ), ਹਰਿਆਣਾ ੮੭੯-੮੨੦ (-੫੯ ਅੰਕ), ਹਿਮਾਚਲ ਪ੍ਰਦੇਸ਼ ੯੫੧-੮੯੭ (-੫੪ ਅੰਕ), ਚੰਡੀਗੜ੍ਹ ੮੯੯-੮੪੫ (-੫੪ ਅੰਕ), ਗੁਜਰਾਤ ੯੨੮-੮੭੮ (-੫੦ ਅੰਕ), ਦਿੱਲੀ ੯੧੫-੮੬੫ (-੫੦ ਅੰਕ) ਅਤੇ ਘੱਟ ਤੋਂ ਘੱਟ ਗਿਰਾਵਟ (-੨੯ ਅੰਕ) ਮਹਾਂਰਾਸ਼ਟਰ ਪ੍ਰਾਂਤ ਵਿਚ ਅੰਕਿਤ ਕੀਤੀ ਗਈ ਹੈ[੯]। ਸਾਲ ੧੯੯੧-੨੦੦੧ ਦੇ ਜਨਗਣਨਾ ਅੰਕੜਿਆਂ ਅਨੁਸਾਰ ਪੰਜਾਬ ਦੇ ਕਿਸੇ ਵੀ ਜ਼ਿਲ੍ਹੇ ਵਿਚ ਲਿੰਗ ਅਨੁਪਾਤ ਸੰਖਿਆ ਵਿਚ ਵਾਧਾ ਨਹੀਂ ਹੋਇਆ ਸਗੋਂ ਗਿਰਾਵਟ ਹੀ ਆਈ ਹੈ। ੧੦੦ ਤੋਂ ਵੱਧ ਅੰਕਾਂ ਦੀ ਗਿਰਾਵਟ ਕ੍ਰਮਵਾਰ ਫਤਿਹਗੜ੍ਹ ਸਾਹਿਬ ੮੭੪-੭੫੪ (-੧੨੦ ਅੰਕ), ਕਪੂਰਥਲਾ ੮੭੯-੭੭੫ (-੧੦੪ ਅੰਕ), ਗੁਰਦਾਸਪੁਰ ੮੭੮-੭੭੫ (-੧੦੩ ਅੰਕ), ਪਟਿਆਲਾ ੮੭੧-੮੭੦ (-੧੦੧ ਅੰਕ), ਅਤੇ ਘੱਟ ਤੋਂ ਘੱਟ ਗਿਰਾਵਟ (-੪੮ ਅੰਕ) ਮੋਗਾ ਜ਼ਿਲ੍ਹੇ ਵਿਚ ਅੰਕਿਤ ਕੀਤੀ ਗਈ[੧੦]। ਸਾਲ ੨੦੦੧ ਦੀ ਜਨਗਣਨਾ ਅਨੁਸਾਰ ਪੰਜਾਬ ਦਾ ਜ਼ਿਲ੍ਹਾ ਹੁਸ਼ਿਆਰਪੁਰ ਲਿੰਗ ਅਨੁਪਾਤ ਸੰਖਿਆ ਵਿਚ ੯੩੫ ਅੰਕਾਂ ਨਾਲ ਪਹਿਲੇ ਨੰਬਰ 'ਤੇ ਅਤੇ ਜ਼ਿਲ੍ਹਾ ਲੁਧਿਆਣਾ ੮੨੪ ਅੰਕਾਂ ਨਾਲ ਅਖੀਰਲੇ ਨੰਬਰ ਉੱਤੇ ਰਿਹਾ[੧੧]।

ਪੰਜਾਬ ਦੇ ਜ਼ਿਲ੍ਹਾ ਹੁਸ਼ਿਆਰਪੁਰ ਦੇ ੧੦ ਪਿੰਡਾਂ ਦੇ ਤਾਜ਼ਾ ਸਰਵੇਖਣ ਅਨੁਸਾਰ ਲੜਕੀਆਂ ਅਤੇ ਲੜਕਿਆਂ ਦੀ ਅਨੁਪਾਤੀ ਦਰ ਤਕਰੀਬਨ ੯੬ ਲੜਕੀਆਂ ਪ੍ਰਤੀ ੧੦੦ ਲੜਕੇ (੯੬.੨੪%) ਅੰਕਿਤ ਕੀਤੀ ਗਈ ਹੈ।

| ਪਿੰਡ ਦਾ ਨਾਮ | ਅਬਾਦੀ | ਲੜਕੀਆਂ | ਲੜਕੇ | ਲੜਕੀਆਂ-ਲੜਕੇ ਅਨੁਪਾਤਿਕ ਦਰ |
|---|---|---|---|---|
| ਅਜਨੋਹਾ | ੨,੬੮੪ | ੧,੩੨੬ | ੧,੩੫੮ | ੯੭.੬੪% |
| ਬੱਡੋਂ | ੧,੫੧੨ | ੭੪੭ | ੭੬੫ | ੯੭.੬੫% |
| ਭਾਮ | ੩,੬੦੫ | ੧,੭੯੩ | ੧,੮੧੨ | ੯੮.੯੫% |
| ਬਿੰਜੋਂ | ੩,੨੭੨ | ੧,੬੦੫ | ੧,੬੬੭ | ੯੬.੨੮% |
| ਦਿਹਾਣਾ | ੧,੯੪੭ | ੯੪੪ | ੧,੦੦੩ | ੯੪.੧੨% |
| ਨਡਾਲੋਂ | ੨,੮੫੫ | ੧,੪੧੭ | ੧,੪੩੮ | ੯੮.੫੪% |
| ਪਾਲਦੀ | ੧,੦੬੭ | ੫੨੩ | ੫੪੪ | ੯੬.੧੪% |
| ਟੋਡਰਪੁਰ | ੧,੯੬੩ | ੯੫੪ | ੧,੦੦੯ | ੯੪.੫੫% |
| ਠੱਕਰਵਾਲ | ੧,੧੦੧ | ੫੩੫ | ੫੬੬ | ੯੪.੫੨% |
| ਜਾਂਗਲੀਆਣਾ | ੧,੩੩੧ | ੬੪੫ | ੬੮੬ | ੯੪.੦੨% |

ਪੰਜਾਬ ਅਤੇ ਹਰਿਆਣਾ ਪ੍ਰਾਂਤਾਂ ਵਿਚ ਲੜਕੀਆਂ ਅਤੇ ਲੜਕਿਆਂ ਦੀ ਲਿੰਗ ਅਨੁਪਾਤੀ ਦਰ ਹਰ ਆਉਣ ਵਾਲੀ ਜਨਗਣਨਾ ਵਿਚ ਡਿੱਗ ਰਹੀ ਹੈ, ਜੋ ਕਿ ਇੱਕ ਬਹੁਤ ਹੀ ਚਿੰਤਾਜਨਕ ਵਿਸ਼ਾ ਹੈ। ਸਮਾਜਿਕ ਵਿਗਿਆਨੀ ਅਤੇ ਇਸਤਰੀਆਂ ਦੇ ਹੱਕਾਂ ਦੀਆਂ ਅਲੰਬਰਦਾਰ ਸੰਸਥਾਵਾਂ ਲਿੰਗ ਅਨੁਪਾਤ ਵਿਚ ਵੱਧ ਰਹੇ ਪਾੜੇ ਕਰਕੇ ਬਹੁਤ ਚਿੰਤਤ ਹਨ।

ਪੰਜਾਬ ਦੀ ਵੱਡੀ ਅਬਾਦੀ ਵਿਦੇਸ਼ਾਂ ਵਿਚ ਵੱਸ ਰਹੀ ਹੈ। ਵਿਦੇਸ਼ਾਂ ਨੂੰ ਜਾਂਦਿਆਂ ਸ਼ਾਇਦ ਪੰਜਾਬੀ ਆਪਣੇ ਖੁੱਲ੍ਹੇ-ਡੁੱਲੇ ਸੁਭਾਅ ਵਰਗੀਆਂ ਚੰਗੀਆਂ ਆਦਤਾਂ ਦੇ ਨਾਲ-ਨਾਲ ਸਮਾਜਿਕ ਬੁਰਾਈਆਂ ਵੀ ਨਾਲ ਲਿਜਾਣਾ ਨਹੀਂ ਭੁੱਲਦੇ। ਸ਼ਾਇਦ ਇਹੀ ਕਾਰਨ ਹੈ ਕਿ ਹੁਣ ਵਿਦੇਸ਼ਾਂ 'ਚ ਵੀ ਪੰਜਾਬੀ ਪਰਵਾਰਾਂ 'ਚ ਭਰੂਣ ਹੱਤਿਆ ਦਾ ਰੁਝਾਨ ਵਧ ਰਿਹਾ ਹੈ, ਜੋ ਕਿ ਇਕ ਚਿੰਤਾ ਦਾ ਵਿਸ਼ਾ ਹੈ। ਕੈਨੇਡਾ ਦੇ ਓਨਟਾਰੀਓ ਸੂਬੇ ਦੇ ਸ਼ਹਿਰ ਈਟੋਬੀਕੋ ਵਿਚ, ਜਿੱਥੇ ਭਾਰੀ ਗਿਣਤੀ ਵਿਚ ਭਾਰਤੀ ਰਹਿੰਦੇ ਹਨ, ਸਾਲ ੨੦੦੧ ਵਿਚ ੦-੪ ਸਾਲ ਦੇ ਬੱਚਿਆਂ ਦੇ ਅੰਕੜੇ, ਲੜਕੀਆਂ ਅਤੇ ਲੜਕਿਆਂ ਦੀ ਅਨੁਪਾਤੀ ਦਰ ੧੦੦ ਲੜਕੀਆਂ ਪ੍ਰਤੀ ੧੧੦ ਲੜਕੇ ਅਤੇ ਬਰੈਂਪਟਨ ਵਿਚ ੧੦੦ ਲੜਕੀਆਂ ਪ੍ਰਤੀ ੧੦੯ ਲੜਕੇ ਹੀ ਦੱਸਦੇ ਹਨ[੧੨]। ਸਰੀ (ਬ੍ਰਿਟਿਸ਼ ਕੋਲੰਬੀਆ, ਕੈਨੇਡਾ) ਵਿਚ ਸਾਲ ੨੦੦੦ ਵਿਚ ੦-੫ ਸਾਲ ਦੇ ਬੱਚਿਆਂ ਦੇ ਅੰਕੜੇ ਅਨੁਸਾਰ ਲੜਕੀਆਂ ਅਤੇ ਲੜਕਿਆਂ ਦੀ ਅਨੁਪਾਤੀ ਦਰ ੧੦੦ ਲੜਕੀਆਂ ਪ੍ਰਤੀ ੧੧੧ ਲੜਕੇ ਸੀ[੧੩]। ਇਨ੍ਹਾਂ ਹੈਰਾਨੀਜਨਕ ਅੰਕੜਿਆਂ ਦੀ ਜੜ੍ਹ "ਲਿੰਗ ਨਿਰਧਾਰਿਤ ਟੈਸਟ" ਦੁਆਰਾ ਗਰਭ ਵਿਚਲੇ ਪਲ ਰਹੇ ਭਰੂਣ ਦੀ ਕੀਤੀ ਗਈ ਹੱਤਿਆ ਹੀ ਹੈ।

## ਨਿਰਣਾ ਅਤੇ ਸੁਝਾਅ

ਅੱਜ ਦੀ ਇਸਤਰੀ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਹੋਣਾ ਪਵੇਗਾ। ਲੜਕੀਆਂ

ਨੂੰ ਘਰੇਲੂ ਕੰਮਾਂ ਆਦਿਕ ਜ਼ਿੰਮੇਵਾਰੀਆਂ ਦੇ ਵਿਚ ਪ੍ਰਪੱਕ ਹੋਣ ਦੇ ਨਾਲ-ਨਾਲ ਸਮਾਜਿਕ ਤੌਰ 'ਤੇ ਵੀ ਅਗਾਂਹਵਧੂ ਸੋਚ ਨਾਲ ਵਧਦੇ ਹੋਏ ਸਮਾਜ ਵਿਚ ਆਪਣੀ ਹੋਂਦ ਨੂੰ ਦਰਸਾਉਣਾ ਪਵੇਗਾ। ਪੁਰਾਤਨ ਕਾਲ ਤੋਂ ਲੈ ਕੇ ਆਧੁਨਿਕ ਕਾਲ ਤਕ ਭਾਰਤੀ ਇਤਿਹਾਸ ਵਿਚ ਇਸਤਰੀਆਂ ਵੱਲੋਂ ਕੀਤੇ ਗਏ ਕਾਰਜਾਂ ਨੂੰ ਪੜ੍ਹ ਕੇ, ਧਿਆਨ ਵਿਚ ਰੱਖ ਕੇ ਅਜੋਕੇ ਯੁੱਗ ਵਿਚ ਆਪਣੀ ਸ਼ਖ਼ਸੀਅਤ ਨੂੰ ਉਘਾੜਨ ਦਾ ਮਨੋਰਥ ਕਰਨਾ ਚਾਹੀਦਾ ਹੈ। ਅਜੋਕੇ ਸਮਾਜ ਵਿਚ ਆਪਣੀ ਨਿਵੇਕਲੀ ਪਛਾਣ ਬਣਾ ਕੇ ਇਸਤਰੀਆਂ ਦਾ ਮਾਨ-ਸਨਮਾਨ ਵਧਾਉਣ ਵਾਲੀਆਂ ਇਸਤਰੀਆਂ ਜਿਵੇਂ ਭਾਰਤ ਦੇ ਮਾਣਯੋਗ ਰਾਸ਼ਟਰਪਤੀ ਸ਼੍ਰੀਮਤੀ ਪ੍ਰਤਿਭਾ ਪਾਟਿਲ, ਭਾਰਤ ਦੀ ਪਹਿਲੀ ਲੋਕ ਸਭਾ ਸਪੀਕਰ ਮੀਰਾ ਕੁਮਾਰ, ਪਹਿਲੀ ਭਾਰਤੀ ਨੋਬਲ ਪੁਰਸਕਾਰ ਵਿਜੇਤਾ ਮਦਰ ਟੇਰੇਸਾ, ਪਹਿਲੀ ਭਾਰਤੀ ਇਸਤਰੀ ਆਈ. ਪੀ. ਐਸ. ਅਫਸਰ ਕਿਰਨ ਬੇਦੀ ਅਤੇ ਬ੍ਰਹਿਮੰਡ ਵਿਚ ਜਾਣ ਵਾਲੀ ਪਹਿਲੀ ਭਾਰਤੀ ਇਸਤਰੀ ਕਲਪਨਾ ਚਾਵਲਾ ਤੋਂ ਪ੍ਰੇਰਨਾ ਲੈ ਕੇ ਆਪਣਾ ਵਿਅਕਤੀਤਵ ਨਿਖਾਰਨ ਦੇ ਨਾਲ-ਨਾਲ ਆਪਣੀ ਪਛਾਣ ਬਣਾਉਣੀ ਜ਼ਰੂਰੀ ਹੈ। ਅਜੋਕੇ ਸਮੇਂ ਵਿਚ ਇਸਤਰੀ ਨੂੰ ਆਪਣੇ ਹੱਕਾਂ ਅਤੇ ਕਾਨੂੰਨ ਦੀ ਪੂਰਨ ਤੌਰ 'ਤੇ ਜਾਣਕਾਰੀ ਹੋਣੀ ਚਾਹੀਦੀ ਹੈ ਤਾਂ ਜੋ ਉਹ ਸਮਾਜ ਵਿਚ ਪੂਰਨਤਾ ਨਾਲ ਨਿਧੜਕ ਹੋ ਕੇ ਵਿਚਰ ਸਕੇ। ਜੇ ਇੱਕ ਇਸਤਰੀ ਪੜ੍ਹ ਜਾਵੇ ਤਾਂ ਸਮੁੱਚਾ ਸਮਾਜ ਪੜ੍ਹਿਆ-ਲਿਖਿਆ ਹੋ ਜਾਂਦਾ ਹੈ, ਇਸ ਵਾਸਤੇ ਇਸਤਰੀਆਂ ਲਈ ਸਿੱਖਿਆ ਪ੍ਰਾਪਤ ਕਰਨਾ ਬਹੁਤ ਹੀ ਜ਼ਰੂਰੀ ਹੈ।

ਸਮਾਜਿਕ, ਧਾਰਮਿਕ ਸੰਸਥਾਵਾਂ ਵੱਲੋਂ ਲੜਕੀ ਦੀ ਜਨਨੀ ਨੂੰ ਵਿਸ਼ੇਸ਼ ਸਨਮਾਨ ਅਤੇ ਤਰੱਕੀਆਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਗ੍ਰੈਜੂਏਸ਼ਨ ਤਕ ਬੱਚੀਆਂ ਦੀ ਵਿੱਦਿਅਕ ਸਿਖਲਾਈ ਮੁਫਤ ਕੀਤੀ ਜਾਵੇ ਅਤੇ ਵੱਖ-ਵੱਖ ਕਿੱਤੇ ਮੁਖੀ ਕੋਰਸਾਂ ਵਿਚ ਫੀਸਾਂ ਤੇ ਵਿਸ਼ੇਸ਼ ਰਿਆਇਤਾਂ ਦਿੱਤੀਆਂ ਜਾਣ, ਜਿਸ ਨਾਲ ਲੜਕੀਆਂ ਵਿਚ ਪੂਰਨ ਤੌਰ'ਤੇ ਵਿੱਦਿਆ ਦਾ ਪਸਾਰ ਹੋ ਸਕੇ ਅਤੇ ਇਸ ਅਣਮਨੁੱਖੀ ਕਾਰੇ ਨੂੰ ਠੱਲ ਪਾਉਣ ਵਿਚ ਸਾਰਥਕ ਭੂਮਿਕਾ ਨਿਭਾਈ ਜਾ ਸਕੇ। ਭਾਰਤ ਸਰਕਾਰ ਵੱਲੋਂ ਜਨਵਰੀ ੨੪ ਨੂੰ 'ਰਾਸ਼ਟਰੀ ਕੰਨਿਆ ਦਿਵਸ' ਐਲਾਨਣਾ ਯਕੀਨਨ ਇਕ ਸ਼ਲਾਘਾਯੋਗ ਕਦਮ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਤਰ੍ਹਾਂ ਹਰ ਸਾਲ ਇਕ ਦਿਨ 'ਮਦਰਸ ਡੇ' (ਮਾਤ ਦਿਵਸ), 'ਵਿਮਨਜ਼ ਡੇ' (ਇਸਤਰੀ ਦਿਵਸ) ਮਨਾਇਆ ਜਾਂਦਾ ਹੈ, ਉਸੇ ਤਰ੍ਹਾਂ ਇਸ ਅਣਮਨੁੱਖੀ ਕਾਰੇ ਨੂੰ ਠੱਲ ਪਾਉਣ ਦੇ ਯਤਨਾਂ ਨੂੰ ਨਿਰੰਤਰ ਜਾਰੀ ਰੱਖਦੇ ਹੋਏ ਹਰ ਸਾਲ 'ਮਾਦਾ ਭਰੂਣ ਬਚਾਉ ਦਿਵਸ' ਵੀ ਲਾਜ਼ਮੀ ਤੌਰ 'ਤੇ ਮਨਾਇਆ ਜਾਵੇ।

ਇਸ ਅਣਮਨੁੱਖੀ ਕਾਰੇ ਨੂੰ ਰੋਕਣ ਲਈ ਕਾਨੂੰਨ, ਸਰਕਾਰ, ਲੇਖਕਾਂ, ਬੁੱਧੀਜੀਵੀਆਂ ਅਤੇ ਸਮਾਜ ਸੇਵੀ ਜਥੇਬੰਦੀਆਂ ਦਾ ਆਪਣਾ-ਆਪਣਾ ਅਹਿਮ ਯੋਗਦਾਨ ਹੈ। ਲੇਖਕਾਂ,

ਸਾਹਿਤਕਾਰਾਂ ਅਤੇ ਬੁੱਧੀਜੀਵੀਆਂ ਨੂੰ ਚਾਹੀਦਾ ਹੈ ਕਿ ਉਹ ਇਸ ਸਮਾਜਿਕ ਬੁਰਾਈ ਦੇ ਖਾਤਮੇ ਲਈ ਗੰਭੀਰਤਾ ਨਾਲ ਸੋਚਣ ਅਤੇ ਇਸ ਸਬੰਧੀ ਇਕ ਲੋਕ ਲਹਿਰ ਪੈਦਾ ਕਰਨ। ਸਾਡੇ ਧਾਰਮਿਕ ਲੀਡਰ ਅਤੇ ਪ੍ਰਚਾਰਕ ਜੋ ਕਿ ਸਮਾਜ ਵਿਚ ਵਿਚਰਦੇ ਹੋਏ ਮਨੁੱਖਾਂ ਨੂੰ ਧਾਰਮਿਕ ਕਦਰਾਂ-ਕੀਮਤਾਂ ਅਤੇ ਜੀਵਨ ਦੀਆਂ ਸਚਾਈਆਂ ਬਾਰੇ ਪ੍ਰਵਚਨ ਦਿੰਦੇ ਹਨ, ਨੂੰ ਵੀ ਚਾਹੀਦਾ ਹੈ ਕਿ ਉਹ ਵੀ ਨਿੱਜੀ ਦਿਲਸਚਪੀ ਲੈ ਕੇ ਲੋਕਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਨਾਰੀ ਜਾਤੀ ਦੇ ਕੀਤੇ ਗਏ ਸਨਮਾਨ ਬਾਰੇ ਜਾਗਰੂਕ ਕਰਨ ਦਾ ਬੀੜਾ ਚੁੱਕਣ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੋਚ ’ਤੇ ਪਹਿਰਾ ਦੇਣ।

**ਹਵਾਲੇ:**


੧. *Patel, Rita, " The Practice of Sex Selective Abortion In India: May You Be the Mother of a Hundred Sons", Source: www.ucis.unc.edu/resources/pubs/ carolina/abortion.pdf)*

੨. *ਇੰਡੀਅਨ ਐਕਸਪ੍ਰੈਸ, ਜਨਵਰੀ ੬, ੨੦੦੬ available at http://www.indianexpress.com/oldStory/85598/*

੩. *Ibid*

੪. *BBC, Jan. 9, 2006, available at http://news.bbc.co.uk/2/hi/south_asia/4592890.stm (accessed on March 7, 2010) (Their research was based on a national survey of 1.1 million households in 1998).*

੫. *ਭਾਈ ਦੇਸਾ ਸਿੰਘ ਰਹਿਤਨਾਮਾ, ਸਫ਼ਾ ੧੩੪*

੬. *ਸਿੱਖ ਰਹਿਤ ਮਰਯਾਦਾ, ਸਫ਼ਾ ੩੨*

੭. *ਟ੍ਰਿਬਿਊਨ ੦੨-੨੦-੨੦੦੯, http://www.tribuneindia.com/2009/20090222/punjab.htm*

੮. *Banthia JK. Census of India 2001—Provisional population totals. Paper-1 of 2001.New Delhi:Registrar General and Census Commissioner, India; 2001: 83–102*

੯. *Manmohan Singh Gill, Punjab society: Perspectives and Chalanges, pg 47.*

੧੦. *Ibid, pg 48*

੧੧. *Ibid, pg 49*

੧੨. *Canada's lost daughters," Andrea Mrozek, Western Standard, June 5, 2006*

੧੩. *ਟ੍ਰਿਬਿਊਨ ੦੪-੧੪-੨੦੦੯ http://www.tribuneindia.com/2009/20090414/punjab.htm#25*


■

# ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਫੌਜੀ ਕਹਿਰ ਦੀ ਦਾਸਤਾਨ : ਜੂਨ ੧੯੮੪

*-ਭਾਈ ਜਸਵੰਤ ਸਿੰਘ**

ਮੈਂ ਸ. ਹਰਜਿੰਦਰ ਸਿੰਘ ਨੂੰ ਮਿਲਿਆ ਜੋ ਉਸ ਸਮੇਂ ਉੱਥੇ (ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ) ਅਕਾਊਂਟੈਂਟ ਸਨ। ਉਨ੍ਹਾਂ ਦੱਸਿਆ ਕਿ ਜਦੋਂ ੫ ਤਾਰੀਖ਼ ਨੂੰ ਫੌਜ ਨੇ ਅਨਾਊਂਸਮੈਂਟ ਕੀਤੀ ਤਾਂ ਉਸ ਸਮੇਂ ਜੋ ਅੰਦਰ ਮੌਜੂਦ ਸਨ, ਹੱਥ ਖੜ੍ਹੇ ਕਰ ਕੇ ਬਾਹਰ ਆ ਗਏ। ਦਸ-ਦਸ ਬੰਦਿਆਂ ਦੇ ਇੱਕੋ ਰੱਸੇ ਨਾਲ ਹੱਥ ਪਿੱਛੇ ਕਰ ਕੇ ਬੰਨ੍ਹ ਦਿੱਤੇ ਤੇ ਪਰਕਰਮਾ ਵਿਚ ਲਿਜਾ ਕੇ ਸਾਰਿਆਂ ਨੂੰ ਮੂਧੇ ਲੰਮੇ ਪਾ ਦਿੱਤਾ। ਜੇਠ-ਹਾੜ ਦਾ ਮਹੀਨਾ ਫਰਸ਼ ਤੰਦੂਰ ਵਾਂਗੂ ਤਪ ਰਿਹਾ ਸੀ। ਪਾਣੀ ਮੰਗਣ 'ਤੇ ਜਾਂ ਤਾਂ ਰਫਲ ਦਾ ਬੱਟ ਤੇ ਜਾਂ ਬੂਟਾਂ ਦੇ ਠੁੱਡ ਮਿਲਦੇ। ੫ ਤਾਰੀਖ਼ ਨੂੰ ਸਾਰਾ ਦਿਨ ਤੇ ਰਾਤ ਉੱਥੇ ਲੰਮੇ ਪਾਈ ਰੱਖਿਆ। ੬ ਤਾਰੀਖ਼ ਨੂੰ ਕੈਂਪ ਵਿਚ ਲੈ ਕੇ ਗਏ। ਉੱਥੇ ੭ ਦਿਨ ਤਕ ਪੁੱਛ-ਗਿੱਛ ਕਰਦੇ ਰਹੇ। ਕੱਪੜੇ ਤੇ ਪਰਨੇ ਤਾਂ ਸਾਡੇ ਪਹਿਲਾਂ ਹੀ ਲਾਹ ਲਏ ਸਨ।

੬ ਜੂਨ ਨੂੰ ਦਸ਼ਮੇਸ਼ ਸਕੂਲ ਵਿਚ ਲੈ ਕੇ ਗਏ। ਜਿੱਥੇ ਹਨ੍ਹੇਰਾ ਸੀ ਤੇ ਲਾਈਟ ਬਿਲਕੁਲ ਬੰਦ ਸੀ। ਉੱਥੇ ਸ. ਬਲਦੇਵ ਸਿੰਘ ਸਟੋਰ ਕੀਪਰ ਪਾਣੀ ਮੰਗਦਾ ਰਿਹਾ ਤੇ ਤੜਫਦਾ ਰਿਹਾ, ਪਰ ਫੌਜ ਨੇ ਉਸ ਦੇ ਚੀਕ-ਚਿਹਾੜੇ ਦੀ ਕੋਈ ਪਰਵਾਹ ਨਾ ਕੀਤੀ। ਉਹ ਵਿਚਾਰਾ ਤੜਫਦਾ ਹੀ ਰੱਬ ਨੂੰ ਪਿਆਰਾ ਹੋ ਗਿਆ। ਫੌਜੀ ਡਾਕਟਰ ਨੂੰ ਬੁਲਾਇਆ ਗਿਆ। ਡਾਕਟਰ ਨੇ ਉਸ ਨੂੰ ਮ੍ਰਿਤਕ ਕਰਾਰ ਦੇ ਦਿੱਤਾ। ਸਾਡੇ ਨਾਲੋਂ ਖੋਲ੍ਹ ਕੇ ਉਸ ਦੀ ਲਾਸ਼ ਨੂੰ ਪੈਰਾਂ ਤੋਂ ਧੂਹ ਕੇ ਗੇਟ ਤੋਂ ਬਾਹਰ ਲੈ ਗਏ। ਪਤਾ ਨਹੀਂ ਫਿਰ ਉਨ੍ਹਾਂ ਨੇ ਕੀ ਕੀਤਾ। ਪਿੰਡੋਂ ਜਾਂਚ-ਪੜਤਾਲ ਦੀ ਰਿਪੋਰਟ ਆਉਣ 'ਤੇ ੮ ਦਿਨ ਬਾਅਦ ਸਾਨੂੰ ਰਿਹਾਅ ਕੀਤਾ। ਪਿੰਡੋਂ ਜਿਸ ਦੀ ਵੀ ਸਾਰੀ ਰਿਪੋਰਟ ਆਉਂਦੀ ਰਹੀ, ਉਸ ਨੂੰ ਛੱਡਦੇ ਰਹੇ।

ਮੈਂ ਤਾਂ ਚਾਹੁੰਦਾ ਸੀ ਕਿ ਸਾਰੇ ਬਿਆਨਾਂ ਨੂੰ ਤਸਦੀਕ ਕਰਨ ਲਈ ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਜਾਵਾਂ ਪਰ ਅਚਾਨਕ ਹੀ ਸ੍ਰੀ ਦਰਬਾਰ ਸਾਹਿਬ ਦੇ ਸਾਬਕਾ ਸੇਵਾਦਾਰ ਸ. ਬਹਾਦਰ ਸਿੰਘ ੬-੧੦-੨੦੧੦ ਨੂੰ ਦੁਪਹਿਰੇ ੧ ਵੱਜ ਕੇ ੪੦ ਮਿੰਟ 'ਤੇ ਸ੍ਰੀ ਅੰਮ੍ਰਿਤਸਰ ਸਬਜ਼ੀ ਮੰਡੀ ਗੁਰਦੁਆਰਾ ਸ਼ਹੀਦ ਗੰਜ ਸਾਹਿਬ ਲਾਗੇ ਮਿਲ ਪਿਆ। ਮੈਂ ਉਨ੍ਹਾਂ ਨੂੰ ਕਿਹਾ ਕਿ ਭਾਈ ਸਾਹਿਬ, ਮੈਂ ਤਾਂ ਤੁਹਾਨੂੰ ਮੁਕਤਸਰ ਸਾਹਿਬ ਮਿਲਣ ਜਾਣਾ ਸੀ, ਚੰਗਾ ਹੋਇਆ ਤੁਸੀਂ ਮਿਲ ਪਏ, ਘਰੇ ਦਰਸ਼ਨ ਦਿਉ। ਉਹ ਕਹਿੰਦਾ, "ਨਾ ਬਾਈ ਜੀ, ਮੇਰੇ ਕੋਲ ਤਾਂ ਉੱਕਾ ਈ ਟਾਈਮ ਨਹੀਂ, ਮੈਂ ਤਾਂ ਬੱਸ ਫੜਨੀ ਐ। ਬਸ

*# ੨੯੦, ਗਲੀ ਨੰ: ੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਮੋ: ੦੧੮੩-੨੪੯੧੭੪੩

ਆਪਾਂ ਇੱਥੇ ਹੀ ਗੱਲਬਾਤ ਕਰ ਲੈਨੇ ਆਂ।" ਉੱਥੇ ਹੀ ਥੜ੍ਹੇ 'ਤੇ ਬੈਠ ਗਏ। ਮੈਂ ਉਨਾਂ ਨੂੰ ਪੁੱਛਿਆ ਕਿ ਸ੍ਰੀ ਦਰਬਾਰ ਸਾਹਿਬ ਫੌਜ ਕਿੰਨੀ ਤਾਰੀਖ਼ ਨੂੰ ਆਈ। ਉਨਾਂ ਦੱਸਿਆ ਕਿ ੩ ਤਾਰੀਖ਼ ਨੂੰ ਫੌਜ ਆਈ। ੩ ਤਾਰੀਖ਼ ਨੂੰ ੨ ਵੱਜ ਕੇ ੪੦ ਮਿੰਟ 'ਤੇ ਫੌਜ ਗੁਰਦੁਆਰਾ ਸਾਹਿਬ ਨੂੰ ਘੇਰਾ ਪਾ ਕੇ ਪ੍ਰਾਈਵੇਟ ਬਿਲਡਿੰਗਾਂ ਦੇ ਉੱਪਰ ਚੜ੍ਹ ਗਈ। ਟਾਂਵੀਂ-ਟਾਂਵੀਂ ਫਾਈਰਿੰਗ ਹੁੰਦੀ ਰਹੀ। ਸ਼ਰਧਾਲੂਆਂ ਨੂੰ ਆਉਣ-ਜਾਣ ਦੀ ਮਾੜੀ-ਮੋਟੀ ਢਿੱਲ ਮਿਲੀ ਸੀ। ੪ ਜੂਨ ਨੂੰ ਲੱਗਭਗ ੪ ਵੱਜ ਕੇ ੪੦ ਮਿੰਟ 'ਤੇ ਇੰਨੀ ਜਬਰਦਸਤ ਫਾਇਰਿੰਗ ਸ਼ੁਰੂ ਹੋਈ, ਮੇਰੇ ਦੇਖਦਿਆਂ-ਦੇਖਦਿਆਂ ਹੀ ਬਾਰਾਂਦਰੀ 'ਚੋਂ ਲਾਟਾਂ ਨਿਕਲਣ ਲੱਗ ਪਈਆਂ। ਉਸ ਅੱਗ ਦੀ ਲਪੇਟ ਵਿਚ ਅਣਗਿਣਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਅਗਨ ਭੇਟ ਹੋ ਗਏ। ਨਿਸ਼ਾਨ ਸਾਹਿਬ ਵੀ ਵਿੰਗਾ ਹੋ ਗਿਆ। ਫਿਰ ਸਾਨੂੰ ਗ੍ਰਿਫਤਾਰ ਕਰ ਕੇ ਲੈ ਗਏ। ਮੈਂ ਉਸ ਸਮੇਂ ਡਿਊਟੀ 'ਤੇ ਮੌਜੂਦ ਸੀ। ਮੈਂ ਭਾਈ ਬਹਾਦਰ ਸਿੰਘ ਨੂੰ ਤੁਰਨ ਲੱਗਿਆਂ ਪੁੱਛਿਆ, ਬਾਈ ਜੀ ਉੱਥੇ ਕਿੰਨੇ ਕੁ ਵਿਅਕਤੀ ਮਰੇ ਹੋਣਗੇ? ਉਹ ਕਹਿੰਦੇ, ਗਿਆਰਾਂ ਯਾਤਰੂ, ਇੱਕ ਬੀਬੀ, ਇੱਕ ਦਰਬਾਰ ਸਾਹਿਬ ਦਾ ਸਟੋਰਕੀਪਰ ਸ. ਬਲਦੇਵ ਸਿੰਘ। ਕੁੱਲ ੧੩ ਵਿਅਕਤੀ ਗੋਲਾਬਾਰੀ ਵਿਚ ਮਾਰੇ ਗਏ। ਲਾਸ਼ਾਂ ਦਾ ਪਤਾ ਨਹੀਂ ਕੀ ਬਣਿਆ। ਇਹ ਤਾਂ ਫੌਜ ਹੀ ਜਾਣਦੀ ਸੀ ਜਾਂ ਪਰਮਾਤਮਾ ਜਾਣਦਾ ਹੋਵੇਗਾ।

ਸਾਰੇ ਸ਼ਹਿਰ ਵਿਚ ਇੰਨਾਂ ਸਖਤ ਕਰਫਿਊ ਲੱਗਾ ਸੀ ਕਿ ਚਿੜੀ ਵੀ ਨਹੀਂ ਸੀ ਫੜਕ ਸਕਦੀ। ੧੦ ਦਿਨ ਤਕ ਸ੍ਰੀ ਦਰਬਾਰ ਸਾਹਿਬ ਦੀ ਮਰਯਾਦਾ ਬਹਾਲ ਨਹੀਂ ਹੋਈ।

ਤੜਕੇ ਲਾਊਡ ਸਪੀਕਰ ਤੇ ਵਾਰਨਿੰਗ ਅਨਾਊਂਸ ਹੋਈ ਕਿ 'ਜੋ ਵੀ ਵਿਅਕਤੀ ਗੁਰਦੁਆਰਾ ਕੰਪਲੈਕਸ ਦੇ ਅੰਦਰ ਹੈ, ਬਾਹਰ ਆ ਕੇ ਆਤਮ ਸਮਰਪਣ ਕਰ ਦੇਣ, ਨਹੀਂ ਤਾਂ ਫਾਇਰ ਸ਼ੁਰੂ ਹੋ ਰਿਹਾ ਹੈ।' ਠੀਕ ਸਵੇਰੇ ੩ ਵੱਜ ਕੇ ੪੦ ਮਿੰਟ 'ਤੇ ੩-੪ ਨੰਬਰ ਗੇਟ, ਜੋ ਗੁਰਦੁਆਰਾ ਤੰਬੂ ਸਾਹਿਬ ਵੱਲ ਸਰੋਵਰ ਦੇ ਦੂਸਰੇ ਪਾਸੇ ਗੁਰਦੁਆਰਾ ਸਾਹਿਬ ਦੀ ਸੇਧ ਵਿਚ ਹੈ, ਤੋਂ ਤੋਪ ਦੇ ਗੋਲੇ ਚੱਲਣ ਲੱਗ ਪਏ। ਪਹਿਲਾ ਗੋਲਾ ਅਟਾਰੀ ਵਿਚ ਲੱਗਿਆ ਤੇ ਫਿਰ ਏਨੀ ਜ਼ਿਆਦਾ ਅੱਗ ਵਰ੍ਹੀ ਕਿ ਰਹੇ ਰੱਬ ਦਾ ਨਾਂ।

ਪਹਿਲਾਂ ਤਾਂ ਅਟਾਰੀ ਡਿੱਗੀ, ਫਿਰ ਬਾਰਾਂਦਰੀ ਤੇ ਕਾਊਂਟਰ ਤੇ ਫਿਰ ਗੁਰਦੁਆਰਾ ਸਾਹਿਬ ਵਿਚ ਗੋਲੇ ਵੱਜਣ ਲੱਗੇ। ਗੋਲੇ ਇਹੋ ਜਿਹੇ ਸਨ ਜਿਨ੍ਹਾਂ ਨਾਲ ਬਾਰਾਂਦਰੀ ਤੇ ਗਾਡਰ ਵੀ ਪਿਘਲ ਗਏ। ਗੁਰਦੁਆਰਾ ਸਾਹਿਬ ਦਾ ਮੂੰਹ ਸਰੋਵਰ ਵੱਲ ਹੈ, ਪਹਿਲਾਂ ਦੂਜੇ ਪਾਸੇ ਸੀ। ਤਾਹੀਓਂ ਦੋ ਨਿਸ਼ਾਨ ਸਾਹਿਬ ਹਨ, ਇਕ ਤਾਂ ਪੁਰਾਣਾ ਜਿਸ ਨੂੰ ਹੁਣ ਅਟਾਰੀ ਦੀ ਥਾਂ ਗੁਰਦੁਆਰੇ ਦੀ ਦੀਵਾਰ ਨਾਲ ਲੋਹੇ ਦੀਆਂ ਸਲਾਖਾਂ ਲਗਾ ਕੇ ਆਸਰਾ ਦਿੱਤਾ ਹੈ। ਦੂਸਰਾ ਨਵਾਂ ਨਿਸ਼ਾਨ ਸਾਹਿਬ ਸਰੋਵਰ ਵੱਲ ਹੈ। ਫੈਡਰੇਸ਼ਨ ਵਾਲੇ ਤਾਂ ਪਹਿਲੇ ਗੋਲੇ ਤੋਂ ਪਹਿਲਾਂ ਹੀ ਸ਼ਹੀਦਾਂ ਵੱਲ ਦੇ ਗੁਰਦੁਆਰੇ ਵੱਲ ਦੀ ਬਾਹਰ ਨਿਕਲ ਗਏ ਪਰ ਕਈ ਭੋਲੇ-

ਭਾਲੇ ਯਾਤਰੂ ਜੋ ਬਾਰਾਂਦਰੀ ਸਰਾਂ ਵਿਚ ਫਸ ਗਏ ਸਨ, ਨਿਕਲ ਨਾ ਸਕੇ।

ਅਨਾਊਂਸਮੈਂਟ ਹੋਈ ਤਾਂ ਮੈਂ ਬਰਛੇ ਦੇ ਪਹਿਰੇ ਉੱਤੇ ਸੀ। ਮੈਂ ਸਾਰੇ ਪਰਵਾਰਾਂ ਨੂੰ ਪੌੜੀ ਲਗਾ ਕੇ ਕੰਧ ਟਪਾਉਣ ਵਿਚ ਲੱਗ ਗਿਆ। ਗਿਆਨੀ ਗੁਰਬਚਨ ਸਿੰਘ ਗੁਰਦੁਆਰਾ ਸਾਹਿਬ ਦੇ ਹੈੱਡ ਗ੍ਰੰਥੀ ਸਨ। ਮੈਂ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਪਰਵਾਰ ਨੂੰ ਵੀ ਕੁਆਟਰਾਂ ਵਿੱਚੋਂ ਕੰਧ ਟਪਾ ਕੇ ਪਾਰ ਕਰ ਦਿੱਤਾ। ਪਰ ਜਦ ਮੈਂ ਟੱਪਣ ਲੱਗਿਆ ਤਾਂ ਮੈਨੂੰ ਫੌਜੀਆਂ ਨੇ ਆਣ ਦਬੋਚਿਆ ਤੇ ਪਿੱਛੋਂ ਗਿਆਨੀ ਗੁਰਬਚਨ ਸਿੰਘ ਵੱਲ ਇਕ ਬਰਸਟ ਮਾਰਿਆ, ਜਿਸ ਨਾਲ ਪਿਛਲੇ ਘਰ ਵਾਲੇ ਸ. ਧਰਮ ਸਿੰਘ ਪਟਵਾਰੀ ਦੀ ਮੱਝ ਮਾਰੀ ਗਈ। ਉਦੋਂ ਹੀ ਦਰਜੀ ਗੁੱਲੂ ਜੋ ਘਰੋਂ ਚਾਹ ਲਿਆ ਕੇ ਸੰਗਤਾਂ ਦੀ ਸੇਵਾ ਕਰਦਾ ਹੁੰਦਾ ਸੀ, ਚਾਹ ਲਈ ਆਉਂਦਾ ਫੌਜੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਿਆ, ਜਿਸ ਦਾ ਸਸਕਾਰ ਦਿਨ ਚੜ੍ਹੇ ਤੰਬੂ ਸਾਹਿਬ ਗੁਰਦੁਆਰੇ ਪਿੱਛੇ ਨਿਹੰਗਾਂ ਦੇ ਡੇਰੇ ਵਿਚ ਕੀਤਾ ਗਿਆ। ਗੁਰਦੁਆਰਾ ਸਾਹਿਬ ਦੁਆਲੇ ਜਦ ਫੌਜੀਆਂ ਨੇ ਹਮਲਾ ਕੀਤਾ ਤਾਂ ਇਕ ਖਾੜਕੂ ਨੇ ਦੇਸੀ ਗ੍ਰਨੇਡ ਫੌਜੀਆਂ ਵੱਲ ਮਾਰਿਆ ਜਿਸ ਨਾਲ ਇਕ ਫੌਜੀ ਮਾਰਿਆ ਗਿਆ ਤੇ ਇਕ ਜ਼ਖ਼ਮੀ ਹੋ ਗਿਆ।

੩ ਜੂਨ, ੧੯੮੪ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਸੀ, ਇਸ ਦਿਨ ਸੰਗਤਾਂ ਨੂੰ ਗੁਰਦੁਆਰਾ ਸਾਹਿਬਾਨ ਵਿਚ ਜਾਣ ਲਈ ਕਰਫਿਊ ਤੋਂ ਖਾਸ ਛੋਟ ਦੇ ਦਿੱਤੀ ਗਈ ਸੀ। ਗੁਰਦੁਆਰਾ ਸਾਹਿਬ ਵਿਚ ਡਿਊਟੀ 'ਤੇ ਹਾਜ਼ਰ ਕਰਮਚਾਰੀਆਂ ਤੋਂ ਬਿਨਾਂ ਹਦੂਦ ਅੰਦਰ ਹੈੱਡ ਗ੍ਰੰਥੀ ਗਿਆਨੀ ਗੁਰਬਚਨ ਸਿੰਘ ਤੇ ਹੋਰ ਕਰਮਚਾਰੀਆਂ ਦੇ ਪਰਵਾਰਾਂ ਦੀ ਰਿਹਾਇਸ਼ ਵੀ ਸੀ। ਗੁਰਦੁਆਰਾ ਸਾਹਿਬ ਦਾ ਇਸ ਘਟਨਾ ਨਾਲ ਬਹੁਤ ਨੁਕਸਾਨ ਹੋਇਆ। ਸਾਰੇ ਗੁਰਦੁਆਰਾ ਕੰਪਲੈਕਸ ਦੇ ਦੁਆਲੇ ਦੀਵਾਰ ਸੀ, ਜਿਸ ਲਈ ਅੱਠ ਦਰਵਾਜੇ ਅੰਦਰ ਆਉਣ ਲਈ ਹਨ। ਪਹਿਲੇ ਦਰਵਾਜ਼ੇ ਦੇ ਠੀਕ ਸਾਹਮਣੇ ਬੋਹੜ ਤੇ ਬੋਹੜ ਵਾਲਾ ਖੂਹ ਹੈ।

ਸਰੋਵਰ ਗੁਰਦੁਆਰਾ ਸਾਹਿਬ ਦੇ ਪਿੱਛੇ ਸੀ। ਗੁਰਦੁਆਰਾ ਸਾਹਿਬ ਤੇ ਸਰੋਵਰ ਵਿਚਕਾਰ ਪੌੜੀਆਂ ਸਨ, ਜਿਨ੍ਹਾਂ ਨਾਲ ਗੁਰਦੁਆਰਾ ਸਾਹਿਬ ਵੱਲ ਇਕ ਬਾਰਾਂਦਰੀ ਸੀ ਤੇ ਦੂਜੇ ਪਾਸੇ ਕੜਾਹ ਪ੍ਰਸ਼ਾਦ ਦਾ ਕਾਊਂਟਰ ਸੀ। ਇਹ ਕਾਊਂਟਰ ਉਸ ਬੋਹੜ ਅਤੇ ਖੂਹ ਦੇ ਨੇੜੇ ਸੀ। ਕਰਫਿਊ ਕਰਕੇ ਗੁਰਦੁਆਰਾ ਸਾਹਿਬ ਦੇ ਚਾਰੇ ਪਾਸੇ ਬੀ. ਐਸ. ਐਫ ਤਾਇਨਾਤ ਸੀ ਜੋ ਹਰ ਸਮੇਂ ਹਥਿਆਰ ਤਾਣੀ ਰੱਖਦੀ ਸੀ। ਗੁਰਦੁਆਰਿਆਂ ਦੇ ਦੁਆਲੇ ਦੀ ਚਾਰਦੀਵਾਰੀ ਉੱਪਰ ਆਸੇ-ਪਾਸੇ ਦੇ ਮਕਾਨਾਂ ਤੇ ਬਣਾਏ ਮੋਰਚਿਆਂ ਵਿਚ ਬੈਠੇ ਫੌਜੀ ਲਗਾਤਾਰ ਨਜ਼ਰ ਰੱਖ ਰਹੇ ਸਨ। ਕੁਝ ਖਾੜਕੂ ਅਟਾਰੀ ਅਤੇ ਬਾਰਾਂਦਰੀ 'ਤੇ ਸਨ, ਜਿਨ੍ਹਾਂ ਕੋਲ ਹਥਿਆਰਾਂ ਨਾਲ ਲੈਸ ਪਿੰਡਾਂ ਦੇ ਮੁੰਡੇ ਸਨ। ਕਾਫੀ ਦੇਰ ਤੋਂ ਉੱਥੇ ਜਬਰਦਸਤੀ ਰਹਿ ਰਹੇ ਸਨ। ਮੁੰਡਿਆਂ ਨੇ ਇਹ ਵੀ ਕਿਹਾ ਸੀ ਸਾਡੀ ਆਗਿਆ ਤੋਂ ਬਿਨਾਂ ਬਾਰਾਂਦਰੀ ਤੇ ਅਟਾਰੀ ਉੱਤੇ ਕੋਈ ਨਹੀਂ ਚੜ੍ਹਨਾ ਚਾਹੀਦਾ।

ਗੋਲੀਬਾਰੀ ਸਵੇਰ ਤਕ ਚੱਲਦੀ ਰਹੀ। ਕਿੰਨੇ ਖਾੜਕੂ ਜਾਂ ਫੌਜੀ ਮਰੇ ਇਸ ਦਾ ਪਤਾ ਨਹੀਂ ਲੱਗਿਆ, ਕਿਉਂਕਿ ਮਰੇ ਤੇ ਜ਼ਖ਼ਮੀ ਫੌਜੀਆਂ ਤੇ ਖਾੜਕੂਆਂ ਨੂੰ ਫੌਜ ਤੁਰੰਤ ਚੁੱਕੀ ਜਾਂਦੀ ਸੀ। ਦਿਨ ਚੜ੍ਹਦੇ ਨੂੰ ਗੋਲੀ ਬੰਦ ਹੋਈ ਤਾਂ ਉਨ੍ਹਾਂ ਨੇ ਜਿੰਨੇ ਲੋਕ ਫੜੇ ਸੀ, ਪਰਕਰਮਾ ਵਿਚ ਲੰਮੇ ਪਾ ਲਏ ਤੇ ਤਲਾਸ਼ੀ ਤੇ ਪੁੱਛ-ਗਿਛ ਸ਼ੁਰੂ ਹੋ ਗਈ। ਉਹਨੀਂ ਦਿਨੀਂ ਗੁਰਦੁਆਰਾ ਤੰਬੂ ਸਾਹਿਬ ਦੀ ਕਾਰ-ਸੇਵਾ ਚੱਲ ਰਹੀ ਸੀ, ਜਿਸ ਕਰਕੇ ਦਿੱਲੀ ਵਾਲੇ ਬਾਬਾ ਹਰਬੰਸ ਸਿੰਘ ਤੇ ਬਾਬਾ ਕਰਨੈਲ ਸਿੰਘ ਵੀ ਬਾਹਰ ਕਾਰ-ਸੇਵਾ ਵਾਲੇ ਡੇਰੇ ਵਿਚ ਸਨ, ਜਿੱਥੋਂ ਉਹ ਵੀ ਫੜ੍ਹ ਲਿਆਂਦੇ ਪਰ ਉਨ੍ਹਾਂ ਨੂੰ ਪੁੱਛ-ਗਿੱਛ ਕਰ ਕੇ ਛੇਤੀ ਛੱਡ ਦਿੱਤਾ ਗਿਆ। ਪਿੰਡ ਮੌਜੇਵਾਲਾ ਦਾ ਇਕ ਸੱਠ ਸਾਲ ਦਾ ਬਜ਼ੁਰਗ ਸ. ਗੁਰਦੀਪ ਸਿੰਘ ਗੁਰਪੁਰਬ ’ਤੇ ਆਇਆ ਸੀ। ਉਸ ਦੀ ਕੱਛ ਵਿਚ ਝੋਲਾ ਸੀ। ਸਿਪਾਹੀਆਂ ਨੇ ਉਸ ਨੂੰ ਹੈਂਡਜ਼-ਅੱਪ ਕਰਨ ਲਈ ਕਿਹਾ। ਉਸ ਬਾਬੇ ਨੂੰ ਪਹਿਲਾਂ ਤਾਂ ਸਮਝ ਨਾ ਪਿਆ ਪਰ ਕਿਸੇ ਦਾ ਇਸ਼ਾਰਾ ਸਮਝ ਕੇ ਜਦ ਉਹ ਹੱਥ ਉੱਪਰ ਕਰਨ ਲੱਗਾ ਤਾਂ ਉਸ ਦੀ ਕੱਛ ਵਿੱਚੋਂ ਝੋਲਾ ਡਿੱਗਣ ਲੱਗਾ ਤਾਂ ਉਸ ਨੇ ਝੱਟ ਝੋਲੇ ਨੂੰ ਫੜਨ ਲਈ ਦੂਜਾ ਹੱਥ ਕੀਤਾ। ਫੌਜੀਆਂ ਨੂੰ ਸ਼ਾਇਦ ਲੱਗਿਆ ਕਿ ਇਹ ਗੋਲਾ ਸੁੱਟਣ ਲੱਗਾ ਹੈ ਤਾਂ ਉਨ੍ਹਾਂ ਨੇ ਇਕ ਬਰਸਟ ਉਸ ਦੇ ਸਿਰ ਵਿਚ ਮਾਰਿਆ, ਜਿਸ ਨਾਲ ਉਸ ਦੀ ਖੋਪੜੀ ਖਿੱਲਰ ਗਈ। ਅਸੀਂ ਇਕਦਮ ਦਹਿਲ ਗਏ ਕਿ ਸਾਡੇ ਵੱਲ ਬਰਸਟ ਵੀ ਆਇਆ। ਸਰਿਆਂ ਨੇ ਮੂੰਹ ਫਰਸ਼ ਵਿਚ ਗੱਡ ਲਏ। ਇਸੇ ਤਰ੍ਹਾਂ ਕਰਨੀ ਵਾਲੇ (ਘੁਮਿਆਰੇ) ਦਾ ਨਿਹੰਗ ਸਿੰਘ ਵੀ ਨਿਹੱਕਾ ਮਾਰਿਆ ਗਿਆ।

ਦਿਨ ਚੜ੍ਹੇ ਫਰਸ਼ ਅੱਗ ਵਾਂਗ ਤਪਦਾ ਸੀ। ਉੱਪਰੋਂ ਪਿਆਸ ਬੜੀ ਲੱਗੇ। ਜੇ ਪਾਣੀ ਵੀ ਮੰਗੀਏ ਤਾਂ ਫੌਜੀ ਘੂਰ ਕੇ ਪੈਣ। ਸਾਰਾ ਦਿਨ ਸਰੀਰ ਪਿਆਸਾ ਫਰਸ਼ ’ਤੇ ਤੜਪਦਾ ਰਿਹਾ ਪਰ ਕਰ ਕੀ ਸਕਦੇ ਸੀ? ਬਸ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਵੇਲਾ ਯਾਦ ਕਰੀ ਜਾਂਦੇ ਸੀ ਤੇ ਸੋਚਦੇ ਸਾਂ ਕਿ ਜੇ ਅਸੀਂ ਤੱਤੀ ਤਵੀ ’ਤੇ ਰੇਤ ਪਵਾ ਰਹੇ ਹੁੰਦੇ ਤਾਂ ਪਤਾ ਨਹੀਂ ਕਿੰਨੀ ਛੇਤੀ ਸ਼ਹੀਦ ਹੋ ਜਾਣਾ ਸੀ। ਪਰ ਪਤਾ ਨਹੀਂ ਅਜੇ ਕੀ-ਕੀ ਵੇਖਣਾ ਸੀ। ਇਹ ਸੋਚ ਕੇ ਦਿਲ ਦਹਿਲ ਜਾਂਦਾ ਸੀ। ਸਾਰਾ ਦਿਨ ਸਾਡਾ ਇਸੇ ਤਰ੍ਹਾਂ ਭੁੱਜਦਿਆਂ ਨਿਕਲਿਆ। ਨਾਲੋ-ਨਾਲ ਪੁੱਛ-ਗਿੱਛ ਵੀ ਚੱਲੀ ਜਾਂਦੀ ਸੀ। ਅਖੀਰ ਨੂੰ ਅਸੀਂ ੪੦੦ ਦੇ ਕਰੀਬ ਫੜੇ ਹੋਏ ਸਿੱਖਾਂ ਵਿੱਚੋਂ ੬੨ ਬੰਦੇ ਅੱਡ ਕਰ ਲਏ, ਜਿਨ੍ਹਾਂ ਨੂੰ ਰਾਤ ਪੈਣ ਤੋਂ ਪਹਿਲਾਂ ਫੜ ਕੇ ਐਜੂਕੇਸ਼ਨ ਕਾਲਜ ਵਿਚ ਲੈ ਗਏ, ਜਿੱਥੇ ਇਕ ਹਨ੍ਹੇਰੇ ਕਮਰੇ ਵਿਚ ਬੰਦ ਕਰ ਦਿੱਤਾ। ਇਨ੍ਹਾਂ ਵਿਚ ਅਸੀਂ ਛੇ ਤਾਂ ਗੁਰਦੁਆਰੇ ਦੇ ਕਰਮਚਾਰੀ ਸੀ ਤੇ ਬਾਕੀ ਉਹ ਸਨ ਜਿਹੜੇ ਦਰਸ਼ਨਾਂ ਨੂੰ ਆਏ, ਇੱਥੇ ਅਟਕ ਗਏ ਸਨ। ਇਕ ੭੦ ਸਾਲ ਦਾ ਬਜ਼ੁਰਗ ਲਾਲ ਸਿੰਘ ਤੇ ੧੨ ਸਾਲ ਦਾ ਬੱਚਾ ਗੁਰਪਾਲ ਸਿੰਘ ਵੀ ਵਿੱਚੇ ਸਨ। ਸਾਨੂੰ ਭੁੱਖੇ-ਭਾਣਿਆਂ ਨੂੰ, ਬੁਰੀ ਤਰਾਂ ਤਿਹਾਇਆਂ ਨੂੰ ਇਕ ਅਜਿਹੇ ਕਮਰੇ ਵਿਚ ਤੂੜ ਦਿੱਤਾ ਸੀ, ਜਿੱਥੇ ਸਾਹ ਲੈਣਾ ਵੀ ਔਖਾ ਸੀ। ਸਾਡੇ ਨਾਲ ੬੨ ਬੰਦੇ

ਹੋਰ ਸਨ।

ਦੂਜੇ ਦਿਨ ਸਾਡੇ ਕੋਲੋਂ ਫਿਰ ਪੁੱਛ-ਗਿੱਛ ਕਰਨੀ ਸ਼ੁਰੂ ਕਰ ਦਿੱਤੀ। ਪਿਆਸੇ ਭੁੱਖਣ-ਭਾਣੇ ਬੋਲ ਨਹੀਂ ਸੀ ਨਿਕਲਦਾ। ਫਿਰ ਉਨ੍ਹਾਂ ਨੇ ਸਾਨੂੰ ਦੋ-ਦੋ ਰੋਟੀਆਂ ਦਿੱਤੀਆਂ। ਪਰ ਰੋਟੀ ਖਾਣ ਵੇਲੇ ਸੰਗੀਨਾਂ ਤਾਣੀਆਂ ਹੋਣ ਕਰਕੇ ਰੋਟੀਆਂ ਅੰਦਰ ਨਹੀਂ ਸੀ ਲੰਘਦੀਆਂ। ਕਿਉਂਕਿ ਸਾਨੂੰ ਤਾਂ ਹਰ ਫੌਜੀ ਦੇ ਵਿਚ ਆਪਣੀ ਮੌਤ ਦਿਖਾਈ ਦਿੰਦੀ ਸੀ। ਫਿਰ ਸਾਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਤੇ ਸਾਡੇ 'ਤੇ ਕੇਸ ਪਾ ਕੇ ਪੁਲਿਸ ਰਿਮਾਂਡ ਲਿਆ। ਸਾਡੇ ਉੱਤੇ ੭.੬.੮੪ ਨੂੰ ਕੇਸ ੧੬੨ ਦੇ ਅਧੀਨ ਧਾਰਾ ੩੦੭/੨੦੧, ੪੩੫/ ੨੯੫-ਅ.੩੨੨/੩੫੩, ੧੫੬ ਅਤੇ ਆਰਮਜ਼ ਐਕਟ ੨੫-੫੪-੫੯ ਅਧੀਨ ਜੁਰਮ ਆਇਦ ਕੀਤੇ ਗਏ। ਸਾਡੀ ਗ੍ਰਿਫਤਾਰੀ ੧੭-੬-੮੪ ਦੀ ਦਿਖਾਈ ਗਈ ਸੀ ਤੇ ਪਹਿਲਾ ਪੁਲਿਸ ਰਿਮਾਂਡ ੨੫-੬-੮੪ ਤਕ ਹਾਸਲ ਕੀਤਾ ਗਿਆ ਸੀ ਜਿਸ ਪਿੱਛੋਂ ਇਹ ਰਿਮਾਂਡ ੧-੭-੮੪ ਤਕ ਸੱਤ ਦਿਨਾਂ ਲਈ ਹੋਰ ਵਧਾਇਆ ਗਿਆ ਜਿਸ ਲਈ ਸਾਨੂੰ ਪ੍ਰਖਤਾਕਾਰ ਦੋਸ਼ੀ ਤੇ ਚਾਲਾਕ ਗਰਦਾਨਿਆ ਗਿਆ ਸੀ ਤੇ ਸੱਚੀ ਗੱਲ ਛਪਾਉਂਦੇ ਦੱਸਿਆ ਗਿਆ ਸੀ। ਸਾਨੂੰ ਘੋਟਣੇ (ਡੰਡਾ ਬੇੜੀ) ਲਾ ਕੇ ਬੜੇ ਤਸੀਹੇ ਦਿੱਤੇ ਗਏ। ਇਕ ਥਾਣੇਦਾਰ ਅਮਰ ਸਿੰਘ ਸੀ, ਬੜਾ ਈ ਭੈੜਾ। ਉਸ ਨੇ ਝੂਠੇ ਕੇਸ ਤਾਂ ਬਣਾਏ ਹੀ, ਨਾਲ ਹੀ ਬੜੇ ਤਸੀਹੇ ਦਿੰਦਾ ਸੀ, ਨਾਲੇ ਬੋਲਦਾ ਵੀ ਬੜਾ ਅਵੈੜਾ ਸੀ। ਸਾਡੀਆਂ ਅੱਖਾਂ ਬੰਨ੍ਹ ਕੇ ਸਾਡੇ ਅੱਗੇ-ਪਿੱਛੇ ਫੱਟੀਆਂ ਲਾ ਕੇ ਫੋਟੋ ਖਿੱਚੀ ਜਾਂਦੇ ਸਨ। ਕਦੇ ਸਾਡੇ ਨਾਲ ਕਿਸੇ ਹਥਿਆਰ ਦੀ ਫੋਟੋ ਖਿੱਚਦੇ, ਕਦੇ ਕਿਸੇ ਹਥਿਆਰ ਦੀ। ਅਸੀਂ ਬਥੇਰਾ ਕਹਿੰਦੇ ਬਈ ਸਾਨੂੰ ਤਾਂ ਹਥਿਆਰ ਫੜਨਾ ਵੀ ਨਹੀਂ ਆਉਂਦਾ, ਚਲਾਉਣਾ ਕੀ ਹੈ ਪਰ ਉਹ ਤਾਂ ਜੋ ਚਾਹੁੰਦੇ ਸਨ, ਲਿਖੀ ਜਾਂਦੇ ਸਨ ਤੇ ਧੱਕੇ ਨਾਲ ਸਾਡੇ ਅੰਗੂਠੇ ਲਗਵਾਈ ਜਾਂਦੇ ਸਨ। ਕੇਸ ਗਲਤ-ਮਲਤ ਬਣਾਈ ਜਾਂਦੇ ਸਨ। ਇਕ ੭੦ ਸਾਲਾ ਬਜ਼ੁਰਗ ਸ. ਲਾਲ ਸਿੰਘ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਡਰਾਈਵਰ ਬਣਾ ਕੇ ਕੇਸ ਪਾ ਦਿੱਤਾ। ਇਕ ਸਰਦਾਰ ਫੌਜੀ ਅਫਸਰ ਵੀ ਬੜਾ ਕਸੂਤਾ ਬੋਲਦਾ ਸੀ। ਪਰ ਇਕ ਰਾਜਪੂਤ ਅਫਸਰ ਸੀ ਜੋ ਸਿਕਲੀਗਰਾਂ ਵਿੱਚੋਂ ਅਫਸਰ ਬਣਿਆ ਸੀ। ਉਹ ਸਾਡੇ ਨਾਲ ਕਾਫੀ ਹਮਦਰਦੀ ਕਰਦਾ ਸੀ। ਰੋਟੀ ਬੜੀ ਭੈੜੀ ਦਿੰਦੇ ਸਨ। ਊਠ ਦੇ ਪੈਰ ਵਰਗੀਆਂ ਉੱਗੜ-ਦੁੱਗੜੀਆਂ, ਅੱਧ ਕੱਚੀਆਂ, ਅੱਧ ਪੱਕੀਆਂ ਰੋਟੀਆਂ ਤੇ ਪਾਣੀ ਵਰਗੀ ਦਾਲ, ਦਾਣੇ ਕਿਤੇ-ਕਿਤੇ। ਇਕ ਵਾਰ ਤਾਂ ਸ. ਹਰਿੰਦਰ ਸਿੰਘ ਹੁਰਾਂ ਨੇ ਤਾਂ ਵੱਟ ਕੇ ਰੋਟੀ ਦਾਲ ਵਾਲੀ ਪਲੇਟ ਮਾਰੀ, ਸਾਰੇ ਪਾਸੇ ਖੜਕਦੀ ਫਿਰੇ। ਚਾਰੇ ਪਾਸੇ ਸੰਨਾਟਾ ਛਾ ਗਿਆ। ਬੜਾ ਦਲੇਰ ਬੰਦਾ ਸੀ, ਮਰਨੋਂ ਤਾਂ ਊਈਂ ਨਹੀਂ ਸੀ ਡਰਦਾ। ਉਸ ਦਿਨ ਤੋਂ ਪਿੱਛੋਂ ਸਾਨੂੰ ਰੋਟੀ ਦਾਲ ਥੋੜ੍ਹੀ ਚੱਜ ਦੀ ਮਿਲਣ ਲੱਗ ਪਈ।

ਛੇ ਮਹੀਨੇ ਖੱਜਲ-ਖੁਆਰ ਕਰਨ ਪਿੱਛੋਂ ਸਾਡਾ ਕੇਸ ਲੱਗਿਆ। ਸ੍ਰੀ ਮੁਕਤਸਰ ਤੋਂ

*(ਬਾਕੀ ਸਫ਼ਾ ੭੯ 'ਤੇ)*

# ਪੰਜਾਬੀ, ਉਰਦੂ ਤੇ ਹਿੰਦੀ ਭਾਸ਼ਾਵਾਂ 'ਤੇ ਚਿੰਤਨ

*-ਡਾ. ਸੰਗਤ ਸਿੰਘ**

ਇਹ ਪ੍ਰਤੱਖ ਹੈ ਕਿ ਪੰਜਾਬੀ ਭਾਸ਼ਾ ਇਕ ਬਹੁਤ ਪੁਰਾਣੀ ਭਾਸ਼ਾ ਹੈ, ਉਰਦੂ ਤੇ ਹਿੰਦੀ— ਜਿਸ ਨੂੰ ਪਹਿਲੋਂ ਬ੍ਰਿਜ ਭਾਸ਼ਾ, ੧੭ਵੀਂ ਸਦੀ ਵਿਚ ਖੜੀ ਬੋਲੀ, ੧੯ਵੀਂ ਸਦੀ ਵਿਚ ਹਿੰਦਵੀ ਤੇ ਉਸ ਤੋਂ ਉਪਰੰਤ ਹਿੰਦੀ— ਬੋਲੀਆਂ ਨਾਲੋਂ ਵੀ ਪੁਰਾਣੀ ਤੇ ਵਡੇਰੀ।

ਦੋਨੋਂ ਉਰਦੂ ਤੇ ਹਿੰਦੀ ਦੀ ਸਾਂਝੀ ਪਿਤਰਾਵਲੀ ਸੀ। ਇਨ੍ਹਾਂ ਦੋਨਾਂ ਦਾ ਪਿਤਾਮਾ ਜਾਂ ਜਨਮ ਦੇਣ ਵਾਲਾ ਸੀ ਅਮੀਰ ਖੁਸਰੋ, ੧੩ਵੀਂ ਸਦੀ ਵਾਲਾ। ਉਨ੍ਹਾਂ ਦਾ ਮੰਤਵ ਸੀ ਹਿੰਦੁਸਤਾਨੀ ਭਾਸ਼ਾ ਉਤਪੰਨ ਕਰਨਾ। ਉਨ੍ਹਾਂ ਦਾ ਪਿਤਾ ਸੀ ਪਰਸ਼ੀਆ ਜਾਂ ਈਰਾਨ ਦਾ ਇਕ ਅਮੀਰ, ਭਾਵ ਪ੍ਰਭਾਵਸ਼ਾਲੀ ਕੁਲੀਨ ਸਰਦਾਰ ਜਿਹੜਾ ਕਿ ਈਰਾਨ ਤੋਂ ਭਾਰਤ ਆਇਆ ਸੀ। ਉਸ ਨੇ ਇਕ ਉੱਚ ਜਾਤੀ ਹਿੰਦੂ ਇਸਤਰੀ ਨਾਲ ਵਿਆਹ ਕੀਤਾ ਸੀ, ਆਪਣੇ ਪਿਤਾ ਦੀ ਮ੍ਰਿਤੂ ਤੋਂ ਪਿੱਛੋਂ ਜਦ ਉਹ ੮ ਕੁ ਸਾਲਾਂ ਦਾ ਸੀ, ਅਮੀਰ ਖੁਸਰੋ ਆਪਣੀ ਮਾਤਾ ਦੇ ਪ੍ਰਭਾਵ ਹੇਠ ਆ ਗਿਆ। ਉਸ ਦੀ ਮਾਤਾ ਨੇ ਉਸ ਨੂੰ ਭਾਰਤੀ ਸੰਗੀਤ ਜਾਂ ਹਿੰਦੂ ਸੰਗੀਤ ਤੇ ਹਿੰਦੂ ਪੁਰਾਣਕ ਸਾਹਿਤ ਸਣੇ ਸੰਸਕ੍ਰਿਤ ਭਾਸ਼ਾ ਦੇ ਵਿਚ ਪ੍ਰਵੇਸ਼ ਕਰਵਾਇਆ। ਉਸ ਦੀਆਂ ਕਵਾਲੀਆਂ (ਜਿਸ ਦਾ ਉਹ ਜਨਮਦਾਤਾ ਸੀ), ਗ਼ਜ਼ਲਾਂ ਤੇ ਹੋਰ ਕਵਿਤਾਵਾਂ ਫ਼ਾਰਸੀ, ਅਰਬੀ ਤੇ ਭਾਰਤੀ ਭਾਸ਼ਾਵਾਂ (ਭਾਵ ਹਿੰਦੁਸਤਾਨੀ) ਵਿਚ ਸਾਫ-ਸਾਫ ਉਸ ਦੀ ਵਿਸ਼ਵ ਵਿਆਪੀ ਪਾਲਣਾ ਦਾ ਸੰਕੇਤ ਦਿੰਦੀਆਂ ਹਨ। ਉਸ ਨੂੰ ਉਰਦੂ ਭਾਸ਼ਾ ਦਾ ਜਨਮ-ਦਾਤਾ ਹੋਣ ਦੀ ਮਾਨਤਾ ਕਾਰਨ ਹਰ ਕੋਈ ਪੂਰੀ ਤਰ੍ਹਾਂ ਸਤਿਕਾਰਦਾ ਹੈ। ਪਰ ਬ੍ਰਾਹਮਣ ਜਿਨ੍ਹਾਂ ਦਾ ਸੰਸਕ੍ਰਿਤ 'ਤੇ ਪੂਰੀ ਤਰ੍ਹਾਂ ਕੰਟਰੋਲ ਸੀ, ਦੇ ਤੁਅਸਬ ਕਾਰਨ, ਜਾਂ ਵਿਆਪਕ ਅਕ੍ਰਿਤਘਣਤਾ ਕਾਰਨ, ਉਸ ਨੂੰ ਹਿੰਦੀ ਭਾਸ਼ਾ ਦਾ ਪਿਤਾਮਾ ਹੋਣ 'ਤੇ ਟਪੂਸੀ ਮਾਰੀ ਜਾਂਦੀ ਹੈ। ਉਹ ਕਿਸੇ ਹੋਰ ਨੂੰ ਵੀ ਹਿੰਦੀ ਭਾਸ਼ਾ ਦੇ ਪਿਤਾਮਾ ਜਾਂ ਜਨਮਦਾਤਾ ਹੋਣ ਦੀ ਗੱਲ ਨਹੀਂ ਕਰਦੇ। ਇਸ ਤੋਂ ਛੁੱਟ, ਉਹ ਝੂਠਾ ਖਹਿਬੜਦੇ ਹਨ ਕਿ ਸੰਸਕ੍ਰਿਤ ਭਾਰਤ ਵਿਚ ਉਪਜੀਆਂ ਸਾਰੀਆਂ ਭਾਸ਼ਾਵਾਂ ਦੀ ਮਾਤਾ ਹੈ। ਜਦੋਂ ਪਾਨਿਨੀ ਨੇ ਸੰਸਕ੍ਰਿਤ ਦੀ ਵਿਆਕਰਨ ਲਿਖੀ ਸੀ, ਤਾਂ ਉਸ ਨੇ ਖੁੱਲ੍ਹੇ ਦਿਲ ਨਾਲ ਪ੍ਰਾਕਿਰਤ ਜਾਂ ਪਾਲੀ ਦੀ ਵਿਆਕਰਨ (ਜਿਹੜੀ ਉਸ ਵੇਲੇ ਹੈ ਸੀ) ਤੇ ਭਾਸ਼ਾ ਜੋ ਚੰਗੇ ਵਿਕਾਸ 'ਤੇ ਸੀ, ਦੀ ਵਰਤੋਂ ਕੀਤੀ ਸੀ, ਤੇ ਅਪਣਾਇਆ ਸੀ। ਨਿਰਾਦ ਸੀ. ਚੌਧਰੀ (Nirad C.Chaudhary) ਹਿੰਦੂਇਜ਼ਮ (ਆਕਸਫੋਰਡ, ਸੰਨ ੧੯੭੯) ਦੇ ਸ਼ਬਦਾਂ ਵਿਚ ਸੰਸਕ੍ਰਿਤ ਭਾਸ਼ਾ ਵਿਚ ਜ਼ਮੀਰ, ਮਨ, ਆਤਮਾ ਜਾਂ ਆਤਮਾ ਦਾ ਅਮਰ ਹੋਣਾ (ਅਧਿਆਤਮ ਜਿਸ ਦਾ ਭਾਵ ਆਪੇ ਨਾਲ ਹੈ, ਦੀ ਦੁਰਵਰਤੋਂ ਇਕ ਬੇਤੁਕੀ ਤੇ ਬਿਨਾਂ ਦਲੀਲ ਦੇ ਹੈ) ਜਾਂ ਸਭਿਆਚਾਰ ਤੇ ਨਾ ਹੀ ਸ਼ਹੀਦ ਆਦਿ ਸ਼ਬਦ ਹਨ। ਇਹ

*S-181, Greater Kailash-II, New Delhi-110048. Mob. 09540972982

ਇਕ ਅਧੂਰੀ ਭਾਸ਼ਾ ਹੈ।

ਉਰਦੂ ਤੇ ਹਿੰਦੀ/ਬ੍ਰਿਜ ਪੰਜ ਸਦੀਆਂ ਤੋਂ ਵੱਧ ਆਪਣੀਆਂ ਵੱਖਰੀਆਂ ਲਿਪੀਆਂ ਦੇ ਬਾਵਜੂਦ, ਸਮਾਂਤਰ ਚੱਲ ਰਹੀਆਂ ਹਨ। ਮੁਸਲਮਾਨ ਬੁੱਧੀਜੀਵੀ ਜਿਹਾ ਕਿ ਮਲਿਕ ਮੁਹੰਮਦ ਜਾਇਸੀ, ਅਬਦੁਰ ਰਹਿਮਾਨ ਖਾਨ-ਏ-ਖਾਨਾ, ਕੁਤਬਨ, ਮਜਨ, ਤਸਲੀਨ ਆਦਿ ਜਿਨ੍ਹਾਂ ਨੇ ਬ੍ਰਿਜ/ਖੜੀ ਬੋਲੀ/ਹਿੰਦੀ ਦੇ ਵਿਕਾਸ ਵਿਚ ਵਸ਼ਿਸ਼ਟ ਭੂਮਿਕਾ ਨਿਭਾਈ ਹੈ। ਇਕ ਜਰਮਨ ਪਾਦਰੀ ਨੇ ੧੭ਵੀਂ ਸਦੀ ਵਿਚ ਹਿੰਦੁਸਤਾਨੀ ਭਾਸ਼ਾ ਦੀ ਵਿਆਕਰਨ ਲਿਖੀ ਤੇ ਉਸ ਵਿਚ ਉਸ ਨੇ ਦੋਨੋਂ ਲਿਪੀਆਂ ਦਾ ਜ਼ਿਕਰ ਕੀਤਾ ਹੈ, ਭਾਵ ਦੋਨੋਂ ਲਿਪੀਆਂ ਦਿੱਤੀਆਂ ਹਨ। ਉਸ ਤੋਂ ਪਹਿਲਾਂ ਉਸ ਨੇ ਤਾਮਿਲ ਤੇ ਤੇਲਗੂ ਭਾਸ਼ਾਵਾਂ ਦੀ ਵਿਆਕਰਨ ਲਿਖੀ ਸੀ। ਈਸਟ ਇੰਡੀਆ ਕੰਪਨੀ ਨੇ ਇਨ੍ਹਾਂ ਤਿੰਨਾਂ ਵਿਆਕਰਣਾਂ ਦਾ ਯੋਗ ਇਸਤੇਮਾਲ ਆਪਣੇ ਮੁਲਾਜ਼ਮਾਂ ਨੂੰ ਹਿੰਦੁਸਤਾਨ ਵਿਚ ਭੇਜਣ ਸਮੇਂ ਕੀਤਾ। ਇਹੋ ਹਾਲ ਅਖੀਰ ਤਕ ਚੱਲਦਾ ਰਿਹਾ।

ਸੰਨ ੧੯੪੯ ਵਿਚ ਰਾਸ਼ਟਰੀ ਭਾਸ਼ਾ ਘੋਸ਼ਤ ਹੋਣ ਪਿੱਛੋਂ ਹਿੰਦੀ ਨੇ ੧੯੫੦ਵਿਆਂ ਵਿਚ ਉਰਦੂ ਭਾਸ਼ਾ ਦੇ ਸ਼ਬਦ, ਹਿੰਦੂਤਵੀ ਪ੍ਰਭਾਵ ਹੇਠ ਨਕਾਰਣੇ ਸ਼ੁਰੂ ਕਰ ਦਿੱਤੇ। ਹੁਣ ਵੀ ਇਸ ਦੀ ਲਿਪੀ ਖਰਵੀ ਹੈ ਕਿਉਂ ਜੋ ਇਸ ਦੀ ਵਰਣਮਾਲਾ ਵਿਚ ਕੁਝ ਤਰੁੱਟੀਆਂ ਹਨ। ਜਿਸ ਕਾਰਨ ਅਸੀਂ ਵੇਖਾਂਗੇ ਕਿ ਇਹ ਮੁਸਲਿਮ ਤੇ ਸਿੱਖ ਵਿਅਕਤੀਆਂ ਨਾਲ ਸਹੀ ਸਪਸ਼ਟੀ ਨਹੀਂ ਕਰ ਸਕਦੀ।

ਜਿੱਥੋਂ ਤਕ ਪੰਜਾਬੀ ਭਾਸ਼ਾ ਦਾ ਸਵਾਲ ਹੈ, ਅਸੀਂ ਧੰਨਵਾਦੀ ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਿ ਸਾਡੇ ਕੋਲ ੧੨ਵੀਂ ਸਦੀ ਦੀ ਇਕ ਸਰਵ ਸ੍ਰੇਸ਼ਠ ਠੇਠ ਪੰਜਾਬੀ ਦੀ ਰਚਨਾ ਮੌਜੂਦ ਹੈ। ਇਸ ਤੋਂ ਇਲਾਵਾ ਸਾਡੇ ਕੋਲ ਦੋ ਹੋਰ ਰਚਨਾਵਾਂ ਵੀ ਹਨ ਜਿਹੜੀਆਂ ਕਿ ਨਿਸ਼ਚਿਤ ਪੰਜਾਬੀ ਵਿਸ਼ੇਸ਼ਤਾ ਨੂੰ ਪ੍ਰਗਟਾਉਂਦੀਆਂ ਹਨ। ਇਸ ਦੇ ਨਾਲ ਸਾਨੂੰ ਪੰਜਾਬੀ ਭਾਸ਼ਾ ਦਾ ਕਾਲ ਨਿਸ਼ਚਿਤ ਕਰਨ ਵਿਚ ਮਦਦ ਮਿਲਦੀ ਹੈ।

ਪਹਿਲੀ ਤਾਂ ਹੈ, ਬਾਬਾ ਸ਼ੇਖ ਫਰੀਦ ਜੀ ਦੀ ਰਚਨਾ ਜਿਹੜੀ ਕਿ ਬਹੁਤ ਹੀ ਸਰਲ, ਰਵਾਨਗੀਸ਼ੀਲ, ਨਿਰੋਲ ਤੇ ਸ਼ੁੱਧ ਪੰਜਾਬੀ ਵਿਚ ੧੨ਵੀਂ ਸਦੀ ਦੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਤੇ ਸੁਰੱਖਿਅਤ ਹੈ। ਬਾਬਾ ਸ਼ੇਖ ਫਰੀਦ ਜੀ ਦੀ ਰਵਾਨਗੀ ਤੇ ਸ੍ਰੇਸ਼ਟਤਾ ਤੋਂ ਹੀ ਪਤਾ ਚੱਲਦਾ ਹੈ ਕਿ ਤਦ ਤਕ ਇਹ ਭਾਸ਼ਾ ਨਾ ਕੇਵਲ ਕਾਫੀ ਉੱਨਤੀ ਕਰ ਚੁੱਕੀ ਸੀ, ਬਲਕਿ ਇਸ ਦੇ ਪਿਛੋਕੜ ਵਿਚ ਦੋ ਕੁ ਜੋੜੇ (couple) ਸਦੀਆਂ ਦੀ ਪਿਛੋਕੜ ਦਰਸਾਉਂਦੇ ਹਨ।

ਇਸ ਵਕਤ ਤਕ ਜ਼ਾਹਰ ਹੈ ਕਿ ਇਹ ਪੂਰੀ ਤਰ੍ਹਾਂ ਵਿਕਸਿਤ ਭਾਸ਼ਾ ਸੀ। ਇਸ ਦੇ ਵਿਚ ਪੰਜਾਬੀ ਦਾ ਅੱਖਰ 'ੜ', ਜਿਸ ਨੇ ਕਿ ਪਿੱਛੋਂ ਉਰਦੂ ਨੂੰ 'ਪਕਾਰ' ਤੇ ਹਿੰਦੀ ਨੂੰ 'ਪਕਾਡ' ਪੜਨ ਲਈ ਉਤਸ਼ਾਹਿਤ ਕੀਤਾ। ਪਰ ਹਿੰਦੀ ਕੋਈ ਠੋਸ ਅੱਖਰ ਇਸ ਦੇ ਬਰਾਬਰ ਨਾ ਘੜ ਸਕੀ ਜਦਕਿ ਉਰਦੂ ਵਿਚ ੧੭ਵੀਂ ਸਦੀ ਵਿਚ ਇਸ ਦਾ ਰੂਪ ਸੀ ਤੇ ਹੁਣ ਇਸ ਦਾ ਰੂਪ ਹੈ।

ਕਿਆਸ ਕੀਤਾ ਜਾਂਦਾ ਹੈ ਕਿ ਪੰਜਾਬੀ ਭਾਸ਼ਾ ਆਮ ਆਦਮੀ ਦੀ ਬੋਲਚਾਲ ਦੀ ਸ਼ੈਲੀ ਸੀ ਤੇ ਫਿਰ ਟੈਕਸਲਾ ਵਿਸ਼ਵ ਵਿਦਿਆਲਾ ਵਿਚ ਇਸ ਦਾ ਆਪਣਾ ਸਥਾਨ ਸੀ। ਜਿਹੜੀ ਭਾਸ਼ਾ ਬਾਬਾ ਸ਼ੇਖ ਫਰੀਦ ਨੇ ੧੨ਵੀਂ ਸਦੀ ਵਿਚ ਵਰਤੀ, ਉਹ ਪੂਰੀ ਤਰ੍ਹਾਂ ਵਿਕਸਤ, ਸੰਪੂਰਨ ਤੇ ਸਪਸ਼ਟ ਭਾਸ਼ਾ ਸੀ। ਜਿਸ ਦਾ ਕਾਫੀ ਸਾਹਿਤਕ ਪਿਛੋਕੜ ਸੀ। ਇਹ ਸਾਡੀ ਬਦਕਿਸਮਤੀ ਹੈ ਕਿ ਇਸ ਦੇ ਬਾਬਤ ਸਾਨੂੰ ਜ਼ਿਆਦਾ ਪਤਾ ਨਹੀਂ ਤੇ ਨਾ ਹੀ ਸਾਡੇ ਕੋਲ ਪਿਛਲੇਰੀਆਂ ਲਿਖਤਾਂ ਹਾਜ਼ਰ ਹਨ।

ਪਹਿਲੀ ਪੰਜਾਬੀ ਵਰਣਮਾਲਾ ਦੀ ਰਚਨਾ ਭਗਤ ਕਬੀਰ ਸਾਹਿਬ ਨੇ ੧੪ਵੀਂ ਸਦੀ ਵਿਚ ਬਾਵਨ ਅਖਰੀ ਰਾਹੀਂ ਕੀਤੀ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੪੦-੪੩ 'ਤੇ ਸੁਸ਼ੋਭਿਤ ਹੈ। ਹਿਊ ਮੈਕਲੋਡ ਅਨੁਸਾਰ ਇਹ ਰਚਨਾ ਇਸੇ ਹੀ ਰੂਪ ਵਿਚ 'ਕਬੀਰ ਬੀਜਕ' ਨਾਮੀ ਭਗਤ ਕਬੀਰ ਸਾਹਿਬ ਦੇ ਗ੍ਰੰਥ ਵਿਚ ਹੈ। ਇਸ ਵਿਚ ਭਗਤ ਕਬੀਰ ਸਾਹਿਬ ਪੰਜਾਬੀ ਭਾਸ਼ਾ ਦੇ ਅੱਖਰਾਂ ਦੀ ਅਵਾਜ਼/ਧੁਨੀ ਦਿੰਦੇ ਹਨ। ਇਨ੍ਹਾਂ ਨੂੰ ਹੁਣ ਗੁਰਮੁਖੀ ਵਰਣਮਾਲਾ ਕਿਹਾ ਜਾਂਦਾ ਹੈ। ਉਹ ਇਸ ਬਾਵਨ ਅੱਖਰੀ ਵਿਚ ਕੇਵਲ 'ੜ' ਸ਼ਬਦ ਦੀ ਵਰਤੋਂ ਨਹੀਂ ਕਰਦੇ। ਕਿਉਂ ਜੋ ਉਹ ਬਨਾਰਸ ਦੇ ਵਾਸੀ ਸਨ ਤੇ ਆਪਣੇ ਮਕਸਦ ਲਈ ਉਨ੍ਹਾਂ ਨੂੰ ਇਸ ਅੱਖਰ ਦੀ ਲੋੜ ਨਹੀਂ ਸੀ। ਜਿਸ ਤਰ੍ਹਾਂ ਮੈਂ ਆਪਣੀ ਪੁਸਤਕ The Sikh History ਜਾਂ 'ਇਤਿਹਾਸ 'ਚ ਸਿੱਖ' ਵਿਚ ਅੰਕਿਤ ਕੀਤਾ ਹੈ, ਬਨਾਰਸ ਦੇ ਬ੍ਰਾਹਮਣਾਂ, ਇਕ ਤੁਅਸਬੀ ਜਮਘਟ ਨੇ ਸੋਟੇ, ਡਾਂਗਾਂ ਚੁੱਕ ਲਈਆਂ ਤੇ ਬਹੁਤ ਹਿੰਸਕ ਤਰੀਕੇ ਨਾਲ ਜਵਾਬੀ ਹਮਲਾ ਕੀਤਾ ਕਿ ਭਗਤ ਕਬੀਰ ਜੀ ਜੋ ਇਕ ਅਖੌਤੀ ਜੁਲਾਹਾ ਹੈ, ਦੇਵਨਾਗਰੀ ਲਿਪੀ, ਜਿਹੜੀ ਕਿ ਇਕ ਦੇਵ ਭਾਸ਼ਾ ਹੈ, ਵਰਤਣ 'ਤੇ ਪਾਬੰਦੀ ਸੀ। ਉਸ ਵਕਤ ਭਗਤ ਕਬੀਰ ਸਾਹਿਬ ਨੇ ਪੰਜਾਬੀ ਅੱਖਰ ਮਾਲਾ, ਕਕਾ, ਖਖਾ, ਗਗਾ ਆਦਿ ਮੁਹਾਰਨੀ ਦਾ ਇਸਤੇਮਾਲ ਕੀਤਾ। ਇਸ ਭਾਸ਼ਾ ਦੀ ਮੁਹਾਰਨੀ ਨੂੰ ਉਨ੍ਹਾਂ ਨੇ ਹੱਜ ਕਰਨ ਜਾਂਦੇ, ਪੰਜਾਬ ਦੀ ਫੇਰੀ ਦੌਰਾਨ ਗ੍ਰਹਿਣ ਕੀਤਾ। ਜ਼ਾਹਰ ਹੈ ਕਿ ਇਹ ਲਿਪੀ ਜਾਂ ਵਰਣਮਾਲਾ ਪੰਜਾਬ ਵਿਚ ਕਾਫੀ ਪ੍ਰਚਲਿਤ ਸੀ, ਹਰਮਨ ਪਿਆਰੀ ਸੀ ਤੇ ਸਰਬ ਵਿਆਪਕ ਸੀ। ਦੂਜੀ ਪੰਜਾਬੀ ਵਰਣਮਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ੧੫ਵੀਂ ਸਦੀ ਦੀ ਲਿਖੀ ਹੋਈ ਆਪਣੀ ਰਚਨਾ ਪਟੀ ਲਿਖੀ, ਵਰਣਾਂ ਦਾ ਲਿਖਣਾ ਸੀ। ਜਿਸ ਤਰ੍ਹਾਂ ਇਕ ਬੱਚਾ ਸਕੂਲ ਵਿਚ ਵਰਣਮਾਲਾ ਤਖਤੀ ਜਾਂ ਸਲੇਟ 'ਤੇ ਲਿਖਦਾ ਹੈ। ਇਸ ਵਿਚ ਪੂਰੇ ੩੫ ਅੱਖਰ ਮੌਜੂਦ ਹਨ, ਸਣੇ ਪੰਜਾਬੀ ਦੇ ਲਗਾਂ, ਮਾਤਰਾਂ ਦੇ, ਜਿਨ੍ਹਾਂ ਰਾਹੀਂ ਇਕ ਵਿਸ਼ਾਲ ਬਾਣੀ ਦਾ ਇਕੱਠ ਸਿੱਖ ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭੱਟ ਸਾਹਿਬਾਨ ਤੇ ਕੁਝ ਗੁਰੂ ਘਰ ਦੇ ਨਿਕਟਵਰਤੀ ਸਿੱਖਾਂ ਰਾਹੀਂ ਪਹਿਲੀ ਜਿਲਦ ਪੋਥੀ ਸਾਹਿਬ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ) ਦਾ ੧੬੦੪ ਈ: ਵਿਚ ਨਿਰਮਾਣ ਹੋਇਆ। ਇਸ ਤੋਂ ਪਿੱਛੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਸਮੇਤ, ਸ੍ਰੀ ਗੁਰੂ ਗ੍ਰੰਥ ਸਾਹਿਬ ਹੋਣ ਦਾ ਸਨਮਾਨ ੧੭੦੮ ਈ: ਵਿਚ ਮਿਲਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਰਣਮਾਲਾ ਵਿਚ 'ੜ' ਅੱਖਰ ਸ਼ਾਮਲ ਸੀ। ਇਸ

ਨੂੰ ਪਿੱਛੋਂ ਉਰਦੂ ਲਿਪੀ ਵਿਚ ਥਾਂ ਮਿਲੀ। ਆਪਣੀ ਰਚਨਾ ਪਟੀ ਲਿਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੪੦-੪੨ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਆਪ ਨੂੰ ਸ਼ਾਇਰ ਦਰਸਾਉਂਦੇ ਹਨ। ਇਹ ਸ਼ਬਦ ਸ਼ਾਇਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਤਿੰਨ ਵਾਰੀ ਆਉਂਦਾ ਹੈ। ਇਸ ਤੋਂ ਇਲਾਵਾ ਕੁਝ ਹੋਰ ਰਚਨਾਵਾਂ ਹਨ ਜਿਵੇਂ ਕਿ (ਮਾਰੂ ਰਾਗੁ ਅੰਦਰ ੯੯੧-ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ)। ਪਟੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮੰਨਦੇ ਹਨ ਕਿ ਉਹ ਤਾਂ ਪਰਮਾਤਮਾ ਦੇ ਪਿਆਰ ਵਿਚ ਵਿਆਕੁਲ ਹੋਏ ਪਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨੨ ਵਾਰਾਂ ਜਾਂ ਲੰਬੇ ਅਕਾਰ ਵਾਲੀਆਂ ਬਾਣੀਆਂ ਹਨ। ਇਨ੍ਹਾਂ ਵਿੱਚੋਂ ਬਹੁਤੀਆਂ ਦੀ ਉਚਾਰਣ ਦੀ ਵਿਧੀ ਉਸ ਵਕਤ ਦੀਆਂ ਹਰਮਨ ਪਿਆਰੀਆਂ ਤੇ ਧਰਮ-ਨਿਰਪੱਖ ਰਚਨਾਵਾਂ,ਜਿਨ੍ਹਾਂ ਦਾ ਵਾਰਾਂ ਦੇ ਸ਼ੁਰੂ ਵਿਚ ਅੰਕਤ ਮਿਲਦਾ ਹੈ, ਮੁਤਾਬਿਕ ਹੋਣਾ ਚਾਹੀਦਾ ਹੈ। ਚੰਗੇ ਭਾਗ ਹਨ ਕਿ ਉਹ ਰਚਨਾਵਾਂ ਇਸ ਵਕਤ ਹਾਸਲ ਹਨ, ਪਰ ਉਹ ਨਹੀਂ ਜਿਨ੍ਹਾਂ ਦੀ ਰਚਨਾ ਬਾਬਾ ਸ਼ੇਖ ਫਰੀਦ ਸਾਹਿਬ ਤੋਂ ਪਹਿਲੋਂ ਹੋਈ ਸੀ। ਇਸ ਤੋਂ ਇਲਾਵਾ, ਪੰਜਾਬੀ ਮੁਸਲਮਾਨਾਂ ਨੇ ਲੋਕ-ਪ੍ਰਿਯ ਕਥਾ-ਕਹਾਣੀਆਂ, ਕਿੱਸਿਆਂ ਦੀ ਸ਼ਕਲ ਵਿਚ ਗਾਈਆਂ ਹਨ ਤੇ ਉਨ੍ਹਾਂ ਨੇ ਉਰਦੂ ਦੀ ਵਰਣਮਾਲਾ ਜਿਸ ਨੂੰ ਸ਼ਾਹਮੁਖੀ ਕਿਹਾ ਜਾਂਦਾ ਹੈ, ਵਿਚ ਲਿਖਿਆ ਜਾਂਦਾ ਰਿਹਾ ਹੈ। ਇਨ੍ਹਾਂ ਕਰਕੇ ਪੰਜਾਬੀ ਵਰਣਮਾਲਾ ਨੇ ਪੰਜ ਅੱਖਰਾਂ ਦੇ ਤਲੇ ਨੁਕਤਾ/ਬਿੰਦੀ ਲਗਾ ਕੇ, ਉਨ੍ਹਾਂ ਰਚਨਾਵਾਂ ਦੀ ਸਹੀ ਉਚਾਰਣ ਹੋ ਸਕਣ ਦਾ ਰਾਹ ਪੱਧਰਾ ਕੀਤਾ ਹੈ। ਇਹ ਪੰਜ ਨਵੇਂ ਅਵਾਜ਼ਾਂ ਦੇ ਅੱਖਰ ਹਨ: ਸ਼, ਖ਼, ਗ਼, ਜ਼ ਤੇ ਫ਼।

ਇਨ੍ਹਾਂ ਦੇ ਨਾਲ ਗੁਰਮੁਖੀ ਵਰਣਮਾਲਾ ਉਰਦੂ ਜਾਂ ਸ਼ਾਹਮੁਖੀ ਵਰਣਮਾਲਾ ਦੇ ਸਮਾਂਤਰ ਖੜ੍ਹੀ ਹੋ ਗਈ। ਦੇਵਨਾਗਰੀ ਲਿਪੀ, ਮਿਸਾਲ ਦੇ ਤੌਰ 'ਤੇ ਇਕ ਆਮ ਪ੍ਰਚਲਿਤ ਨਾਂ ਖਾਨ, ਜਾਂ ਭਾਰਤ ਦੇ ਪਹਿਲੇ ਮੁਸਲਮਾਨ ਪ੍ਰਧਾਨ ਜ਼ਾਕਿਰ ਦਾ ਨਾਂ ਨਹੀਂ ਲਿਖ ਸਕਦੀ, ਸਿਵਾਏ ਵਿਘਨ ਪੈਦਾ ਕਰਨ ਦੇ। ਇਸੇ ਤਰ੍ਹਾਂ ਹੀ ਸਿੰਘ, ਜਿਹੜਾ ਕਿ ਪ੍ਰਚਲਿਤ ਸਿੱਖ ਨਾਂ ਹੈ, ਦੇਵਨਾਗਰੀ ਕੋਲ ਨਹੀਂ ਹੈ। ਇਹ ਇਸ ਨੂੰ ਸਿੰਹ ਕਰ ਕੇ ਲਿਖਦੀ ਹੈ ਜਿਹੜਾ ਕਿ ਗਲਤ ਹੈ। ਸੰਸਕ੍ਰਿਤ ਭਾਸ਼ਾ ਕੋਲ ਸ਼ਬਦ ਹੈ, ਪਰ ਹਿੰਦੀ ਕੋਲ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਭਾਈ ਗੁਰਦਾਸ ਜੀ ਨੇ ਕਿਧਰੇ ਵੀ ਲਿਪੀ, ਜਿਹੜੀ ਵਰਤੀ ਗਈ ਹੈ, ਦੇ ਨਾਂ ਬਾਬਤ ਜ਼ਿਕਰ ਨਹੀਂ ਕੀਤਾ। ਪੰਜਾਬੀ ਭਾਸ਼ਾ ਦੀ ਲਿਪੀ, ਬਾਬਤ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਬਹੁਤ ਸਮੇਂ ਤੋਂ ਪ੍ਰਚਲਿਤ ਸੀ ਤੇ ਆਮ ਇਸਤੇਮਾਲ ਵਿਚ ਸੀ। ਇਸ ਤਰ੍ਹਾਂ ਮੈਂ ਆਪਣੀ ਪੁਸਤਕ The Sikhs in History ਦੇ ਸਫ਼ਾ ਨੰ: ੨੧ ਜਾਂ 'ਇਤਿਹਾਸ 'ਚ ਸਿੱਖ' ਦੇ ਸਫ਼ਾ ੨੪ ਉੱਤੇ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਖਰਾਂ ਤੇ ਲਗਾਂ ਮਾਤਰਾਂ ਨੂੰ ਸੰਪੂਰਨਤਾ ਬਖ਼ਸ਼ੀ ਜਾਂ ਇਕ

*(ਬਾਕੀ ਸਫ਼ਾ ੭੭ 'ਤੇ)*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਪਰਮੇਸਰੁ ਪਾਰਬ੍ਰਹਮ ਬੇਅੰਤ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਦਰਬਾਰ ਲੱਗਾ ਹੋਇਆ ਸੀ। ਸੰਗਤਾਂ ਬਰਕਤਾਂ ਦੀਆਂ ਝੋਲੀਆਂ ਭਰਨ ਲਈ ਆ ਰਹੀਆਂ ਸਨ। ਭੱਟ ਬਾਣੀਕਾਰ ਭੱਟ ਹਰਿਬੰਸ ਜੀ, ਗੁਰੂ ਸਾਹਿਬ ਦੇ ਦਰਬਾਰ ਦੀ ਸੋਭਾ ਦਾ ਵਰਣਨ ਕਰਦਿਆਂ ਬਿਆਨ ਕਰਦੇ ਹਨ, 'ਸਤਿਗੁਰਾਂ ਦੇ ਦਰਬਾਰ ਵਿਚ ਕਦੇ ਨਾ ਮੁੱਕਣ ਵਾਲਾ ਨਾਮ ਰੂਪੀ ਗੰਗਾ ਜਲ ਵਹਿ ਰਿਹਾ ਹੈ ਜਿਸ ਵਿਚ ਸਾਰੀ ਸੰਗਤ ਇਸ਼ਨਾਨ ਕਰਦੀ ਹੈ। ਵੇਦ ਵਿਆਸ ਤੇ ਬ੍ਰਹਮਾਂ ਆਦਿ ਵਰਗੇ ਵੱਡੇ-ਵੱਡੇ ਦੇਵਤੇ ਤੇ ਰਿਸ਼ੀ ਮੁਨੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਦਰ ਉੱਤੇ ਹਾਜ਼ਰ ਰਹਿਣ ਵਿਚ ਆਪਣਾ ਚੰਗਾ ਭਾਗ ਸਮਝਦੇ ਹਨ ਅਤੇ ਆਪਣੇ ਮੂੰਹੋਂ ਪ੍ਰਭੂ ਦਾ ਜੱਸ ਗਾਇਨ ਕਰ ਰਹੇ ਹਨ। ਉਹ ਕਹਿੰਦੇ ਹਨ ਕਿ ਮੇਰੇ ਵਰਗੇ ਲਈ ਤਾਂ ਸਤਿਗੁਰਾਂ ਦੀ ਬਾਣੀ ਹੀ ਸਭ ਕੁਝ ਹੈ। ਆਪ ਜੀ ਦੇ ਸਿਰ 'ਤੇ ਨਿਰੰਕਾਰ ਦਾ ਚਵਰ ਛਤਰ ਝੁੱਲ ਰਿਹਾ ਹੈ। ਇਹ ਸਭ ਪ੍ਰਭੂ ਦੀ ਬਖ਼ਸ਼ਿਸ਼ ਹੈ ਤੇ ਆਪ ਜੀ ਨੇ ਆਤਮਿਕ ਜੀਵਨ ਦੇਣ ਵਾਲਾ ਨਾਮ ਹੀ ਸਦਾ ਉਚਾਰਨ ਕੀਤਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ, ਧੰਨ ਗੁਰੂ ਅੰਗਦ ਸਾਹਿਬ ਜੀ, ਧੰਨ ਗੁਰੂ ਅਮਰਦਾਸ ਸਾਹਿਬ ਜੀ ਨੂੰ ਮਿਲ ਕੇ ਸ੍ਰੀ ਗੁਰੂ ਰਾਮਦਾਸ ਜੀ ਪਰਮਾਤਮਾ ਵਿਚ ਲੀਨ ਹੋ ਗਏ ਹਨ।' ਹੇ ਭਾਈ! ਸਤਿਗੁਰੂ ਅਰਜਨ ਪਾਤਸ਼ਾਹ ਜੀ ਰਾਹੀਂ ਸੋਭਾ ਤਾਂ ਜਗਤ ਵਿਚ ਪਹਿਲਾਂ ਦੀ ਤਰ੍ਹਾਂ ਹੀ ਪਸਰ ਰਹੀ ਹੈ। ਫੁਰਮਾਨ ਹੈ:

*ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ॥*
*ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ॥*
*ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥*
*ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥*
*ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਮਹਿ ਗਯਉ॥*
*ਹਰਿਬੰਸ ਜਗਤਿ ਜਸੁ ਸੰਚਰ੍ਯ੍ਯਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥੧॥*

*(ਪੰਨਾ ੧੪੦੯)*

ਸਤਿਗੁਰਾਂ ਦੇ ਦਰਬਾਰ ਦੀ ਸੋਭਾ ਸੁਣ ਕੇ ਸਹਿਗਲ ਗੋਤ ਦੇ ਭਾਈ ਗੰਗੂ, ਭਾਈ ਨਾਊ, ਭਾਈ ਰਾਮਾ, ਭਾਈ ਉਦਾ ਅਤੇ ਭਾਈ ਧਰਮਾ ਪੰਜੇ ਸਤਿਗੁਰਾਂ ਦੀ ਹਜ਼ੂਰੀ

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਵਿਚ ਪਹੁੰਚੇ ਤੇ ਨਮਸਕਾਰ ਕੀਤੀ। ਕੁਝ ਦਿਨ ਸੰਗਤ ਕੀਤੀ ਫਿਰ ਸਿੱਖ ਬਣ ਗਏ। ਉਨ੍ਹਾਂ ਨੇ ਇਕ ਦਿਨ ਸਤਿਗੁਰੂ ਜੀ ਨੂੰ ਪ੍ਰਸ਼ਨ ਕਰਦਿਆਂ ਕਿਹਾ 'ਹੇ ਪਾਤਸ਼ਾਹ ਜੀ! ਵੇਦ-ਕਤੇਬ ਆਦਿ ਗ੍ਰੰਥ, ਰਿਸ਼ੀ ਮੂਨੀ ਅਵਤਾਰ, ਪੰਡਤ, ਵਿਦਵਾਨ ਸਭ ਕਹਿੰਦੇ ਹਨ ਕਿ ਨਿਰੰਕਾਰ ਬੇਅੰਤ ਹੈ। ਸਭ ਉਸ ਨੂੰ ਖੋਜਦੇ ਰਹੇ ਹਨ ਅਤੇ ਹੁਣ ਵੀ ਖੋਜ ਰਹੇ ਹਨ ਪਰ ਉਸ ਦਾ ਅੰਤ ਨਹੀਂ ਜਾਣ ਸਕੇ। ਜੀਵਨ ਮੁਕਤੀ ਦੇਣ ਵਾਲੇ ਧੰਨ ਗੁਰੂ ਨਾਨਕ ਸਾਹਿਬ ਅਕਾਲ ਪੁਰਖ ਜੀ ਦਾ ਰੂਪ ਹਨ। ਫਿਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਤਾਂ ਪਰਮਾਤਮਾ ਦੇ ਅੰਤ ਨੂੰ ਜਾਣਦੇ ਹੋਣਗੇ।ਕਿਉਂਕਿ ਜਦੋਂ ਪਾਤਸ਼ਾਹ ਜੀ ਆਪ ਬ੍ਰਹਮ ਸਰੂਪ ਹਨ ਅਤੇ ਆਪਣੇ ਅੰਤ ਬਾਰੇ ਸਭ ਕੋਈ ਜਾਣਦਾ ਹੈ। ਜਿਸ ਬਾਰੇ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਅੰਕਤ ਕੀਤਾ ਹੈ:

*'ਬੇਦ ਕਤੇਬ ਮੁਨੀ ਅਵਤਾਰ। ਪੰਡਿਤ ਗਜਾਨੀ ਭਏ ਹਜ਼ਾਰ।*
*ਸਭਹਿਨਿ ਭਾਖਯੋ ਬ੍ਰਹਮ ਅਨੰਤ। ਖੋਜਿ ਰਹੇ ਨਹਿੰ ਪਾਯਹੁ ਅੰਤ॥੩॥*
*ਬ੍ਰਹਮ ਜੁ ਕਹੈ ਸੱਚਿਦਾ ਨੰਦ। ਸ੍ਰੀ ਨਾਨਕ ਸੋ ਰੂਪ ਮੁਕੰਦ।*
*ਬ੍ਰਹਮ ਅਵਤਾਰ ਕਰੈ ਬੱਖਯਾਤ। ਜਾਨੇ ਪਰੇ ਸਭਿਨਿ ਸਾਖਯਾਤ॥੪।*
*ਸੋ ਤੌ ਅੰਤ ਜਾਨਤੇ ਹੋਇ। ਅਪਨੋ ਅੰਤ ਲਖੈ ਸਭਿ ਕੋਇ'।*

*(ਰਾਸਿ ਤੀਜੀ, ਅਧਿ ੫੫)*

ਪਾਤਸ਼ਾਹ ਜੀ ਨੇ ਸਿੱਖਾਂ ਦੀ ਸ਼ੰਕਾ ਸੁਣੀ ਤੇ ਬਚਨ ਕੀਤਾ 'ਹੇ ਭਾਈ! ਜੇ ਨਿਰੰਕਾਰ ਦਾ ਕੋਈ ਆਦਿ ਅੰਤ ਹੁੰਦਾ ਤਾਂ ਸਤਿਗੁਰੂ ਜੀ ਉਸ ਬਾਰੇ ਬਾਣੀ ਵਿਚ ਉਚਾਰਨ ਕਰਦੇ। ਉਸ ਦਾ ਕੋਈ ਆਦਿ ਤੇ ਅੰਤ ਨਹੀ ਉਹ ਪ੍ਰਭੂ ਬੇਮਿਸਾਲ ਹੀ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਪ੍ਰਗਟ ਹੁੰਦਾ ਹੈ।ਇਸ ਲਈ ਉਸ ਨੂੰ ਬੇਅੰਤ ਕਹਿਣਾ ਹੀ ਠੀਕ ਲੱਗਦਾ ਹੈ।ਉਸ ਨੂੰ ਬੇਅੰਤ ਕਹਿਣਾ ਹੀ ਉਸ ਦਾ ਅੰਤ ਪਾਉਣਾ ਹੈ। ਇਸ ਬਾਰੇ ਸ਼ੰਕਾ ਮਨ ਵਿਚ ਨਹੀਂ ਲਿਆਉਣੀ। ਉਹ ਪ੍ਰਭੂ ਸਭ ਵਿਚ ਵੱਸਦਾ ਹੈ। ਇਹ ਗੱਲ ਸਮਝੋ ਤੇ ਸਭ ਨੂੰ ਪ੍ਰੇਮ ਕਰੋ ਤੇ ਮੁਖ ਤੋਂ ਵਾਹਿਗੁਰੂ ਜੀ ਦਾ ਜਾਪ ਜਪਿਆ ਕਰੋ। ਹਰ ਇਕ ਵਿਚ ਪ੍ਰਭੂ ਦਾ ਸਰੂਪ ਹੀ ਸਮਝੋ ਤੇ ਪਛਾਣੋ। ਇਸ ਤਰ੍ਹਾਂ ਤੁਹਾਡੀ ਮੁਕਤੀ ਹੋਵੇਗੀ ਤੇ ਜਨਮ ਮਰਨ ਦਾ ਬੰਧਨ ਕੱਟਿਆ ਜਾਵੇਗਾ। ਯਥਾ:-

*'ਆਦਿ ਅੰਤ ਬ੍ਰਹਮ ਕੀ ਜੇ ਹੋਇ। ਸ੍ਰੀ ਨਾਨਕ ਜੀ ਉਚਰਤਿ ਸੋਇ।*
*ਜਿਸਕੈ ਕਬਹੂੰ ਆਦਿ ਨ ਅੰਤ। ਕਹਿਬੋ ਤਿਸ ਕੋ ਬਨਹਿ ਬਿਅੰਤ॥੬॥...*
*ਤਿਨਹੁਂ ਬੇਦ ਮਹਿਂ ਕਹਯੋ ਬਿਅੰਤ। ਹੁਤੀ ਜਿ ਕਹਿਤੇ ਆਦਿ ਰੁ ਅੰਤ।*
*ਕਹਿਨ ਬਿਅੰਤੁ ਅੰਤ ਇਹ ਜਾਨਹੁ। ਅਪਰ ਨ ਸੰਸੈ ਕੈਸੇ ਆਨਹੁ॥੮॥...*
*ਕਿਹ ਸੋਂ ਦ੍ਰੋਹ ਨਹੀਂ ਮਨ ਠਾਨਹੁ। ਏਕ ਬ੍ਰਹਮ ਕੋ ਰੂਪ ਪਛਾਨਹੁ।*
*ਇਸ ਤੇ ਹੁਇ ਤੁਮਰੋ ਕੱਲਯਾਨ। ਜਨਮ ਮਰਨ ਦਾ ਬੰਧਨ ਹਾਨਿ॥੧੦॥ (ਉਹੀ)*

ਨਿਰੰਕਾਰ ਦੀ ਬੇਅੰਤਤਾ ਬਾਰੇ ਪਾਤਸ਼ਾਹ ਜੀ ਨੇ ਆਪਣੀ ਬਾਣੀ ਵਿਚ ਇਸ

ਤਰ੍ਹਾਂ ਫੁਰਮਾਇਆ ਹੈ:

*– ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥*
*ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ (ਪੰਨਾ ੮੯੪)*
*– ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥*
*ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥੨॥ (ਉਹੀ)*

ਸਤਿਗੁਰਾਂ ਦੇ ਬਚਨ ਸੁਣ ਕੇ ਭਾਈ ਭਾਈ ਗੰਗੂ, ਭਾਈ ਨਾਊ, ਭਾਈ ਰਾਮਾ, ਭਾਈ ਧਰਮਾ ਅਤੇ ਭਾਈ ਉਦਾ ਸਹਿਗਲ ਦੀ ਸ਼ੰਕਾ ਦੂਰ ਹੋ ਗਈ ਤੇ ਉਹ ਹਰ ਵੇਲੇ ਵਾਹਿਗੁਰੂ ਦਾ ਸਿਮਰਨ ਕਰਦੇ ਰਹਿੰਦੇ ਤੇ ਪ੍ਰਭੂ ਰੂਪ ਸਤਿਗੁਰੂ ਜੀ ਦੀ ਸੇਵਾ ਕਰਦੇ ਰਹੇ ਅੰਤ ਪਰਮਪਦ ਨੂੰ ਪ੍ਰਾਪਤ ਹੋ ਗਏ। ਇਨ੍ਹਾਂ ਦਾ ਨਾਮ ਵਰਣਨ ਭਾਈ ਗੁਰਦਾਸ ਜੀ ਨੇ ਇੰਞ ਕੀਤਾ ਹੈ:–

*ਗੰਗੂ ਨਾਊ ਸਹਗਲਾ ਰਾਮਾ ਧਰਮਾ ਉਦਾ ਭਾਈ। (ਵਾਰ ੧੧-੧੯)*



---

## ***ਪੰਜਾਬੀ, ਉਰਦੂ ਤੇ ਹਿੰਦੀ ਭਾਸ਼ਾਵਾਂ 'ਤੇ ਚਿੰਤਨ*** *(ਸਫ਼ਾ ੭੪ ਦਾ ਬਾਕੀ ਹਿੱਸਾ)*

ਮਿਆਰ/ਪੱਧਰ 'ਤੇ ਲਿਆਂਦਾ ਤੇ ਇਸ ਦਾ ਨਾਂ ਗੁਰਮੁਖੀ ਰੱਖਿਆ। ਇਸ ਦਾ ਭਾਵ ਇਹ ਹੈ ਕਿ ਇਹ ਵਰਣਮਾਲਾ ਗੁਰੂ ਦੇ ਮੁਖ ਤੋਂ, ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ, ਪਰਮਾਤਮਾ ਦੇ ਮੁਖ ਤੋਂ ਉਚਾਰੀ ਗਈ ਸੀ, ਤਾਂ ਜੋ ਇਸ ਦਾ ਦਰਜਾ ਦੇਵਨਾਗਰੀ, ਜਿਹੜੀ ਕਿ (ਪਰਮਾਤਮਾ ਤੋਂ ਛੋਟੇ) ਦੇਵਤਿਆਂ ਦੀ ਭਾਸ਼ਾ ਕਹੀ ਜਾਂਦੀ, ਤੋਂ ਉੱਤਮ/ਮਹਾਨ ਸਥਾਨ 'ਤੇ ਗਿਣਿਆ ਜਾਵੇ। ਸ੍ਰੀ ਗੁਰੂ ਨਾਨਕ ਦੇਵ ਨੇ ਨਵੀਂ ਸ਼ਬਦਾਵਲੀ ਦੀ ਘਾੜਤ ਕੀਤੀ ਤੇ ਕਦੀ-ਕਦਾਈਂ ਪੁਰਾਣੀ ਸ਼ਬਦਾਵਲੀ ਨੂੰ ਨਵੇਂ ਅਰਥ ਅਰਪਣ ਕੀਤੇ। ਇਸੇ ਤਰ੍ਹਾਂ ਉਨ੍ਹਾਂ ਨੇ ਜਾਤ-ਪਾਤ ਪ੍ਰਣਾਲੀ ਵਿਚ ਪਰਲੋ ਲੈ ਆਂਦੀ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਬਾਣੀ 'ਬਾਵਨ ਅੱਖਰੀ' ਵਿਚ ਵਰਣਮਾਲਾ ਦੀ ਜੋ ਤਰਤੀਬ ਦਿੱਤੀ ਹੈ, ਉਹ ਹੁਣ ਦੀਆਂ ਦੇਵਨਾਗਰੀ ਜਾਂ ਗੁਰਮੁਖੀ ਦੀਆਂ ਵਰਣਮਾਲਾਵਾਂ ਨਾਲ ਮੇਲ ਨਹੀਂ ਖਾਂਦੀ। ਇਸ ਦਾ ਭਾਵ ਹੈ ਕਿ ਦੋਨੋਂ ਦੇਵਨਾਗਰੀ ਤੇ ਗੁਰਮੁਖੀ ਲਿਪੀਆਂ ਦੀ ਤਰਤੀਬ ਉਸ ਤੋਂ ਪਿਛਲੇ ਸਮੇਂ ਵਿਚ ਹੋਈ ਹੈ।

ਪੰਜਾਬੀ ਭਾਸ਼ਾ ਦਾ ਉਸ ਵਕਤ ਜੋਸ਼ ਨਾਲ ਆਪਣੀ ਹੋਂਦ ਨੂੰ ਜਤਾਉਣਾ, ਸੰਸਕ੍ਰਿਤ ਦੀ ਸਰਦਾਰੀ ਉੱਤੇ ਵੰਗਾਰ ਪਾਉਂਦਾ ਸੀ। ਉਸ ਵਕਤ ਤਕ, ਦੋਨੋਂ ਉਰਦੂ ਤੇ ਬ੍ਰਿਜ/ਹਿੰਦੀ ਆਪਣੀਆਂ ਕ੍ਰਿਆਤਮਿਕ ਪੜਾਅ 'ਤੇ ਸਨ, ਜਦ ਪੰਜਾਬੀ ਭਾਸ਼ਾ ਆਪਣੇ ਪੂਰੇ ਖੇੜੇ ਵਿਚ ਸੀ। ਇਸ ਦਾ ਆਪਣਾ ਗ੍ਰੰਥ (ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਸੀ, ਜਿਸ ਦੀ ਆਪਣੀ ਵਿਆਕਰਨ ਤੇ ਨਿਸ਼ਚਿਤ ਤੇ ਸਪਸ਼ਟ ਫ਼ਲਸਫ਼ਾ ਸੀ: ਉਸ ਦੇ ਵਿਰੁੱਧ ਸਨ ਊਲ-ਜਲੂਲ ਮੱਤ, ਕਰਮ-ਕਾਂਡ ਤੇ ਤੰਤਰ-ਮੰਤਰ। 

*ਗਾਗਰ 'ਚ ਸਾਗਰ-੧੯*

# ਧਿਆਨ ਦੀ ਸ਼ਕਤੀ

*-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ॥*
*ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ॥*
*(ਪੰਨਾ ੮੬੭)*

ਸੋਲ੍ਹਾਂ ਕਲਾਵਾਂ ਵਿੱਚੋਂ ਦੂਜੀ ਕਲਾ ਧਿਆਨ ਕਲਾ ਹੈ। ਧਿਆਨ ਧਰਨਾ ਜਾਂ ਲਗਾਉਣਾ ਵੀ ਆਪਣੇ ਆਪ ਵਿਚ ਇਕ ਸ਼ਕਤੀ ਹੈ। ਮਹਾਨ ਕੋਸ਼ ਦੇ ਕਰਤਾ ਨੇ ਧਿਆਨ ਦੇ ਅਰਥ ਕੀਤੇ ਹਨ, "ਕਿਸੇ ਵਸਤੂ ਵਿਚ ਵ੍ਰਿੱਤ ਦਾ ਲਿਵਲੀਨ ਹੋਣਾ, ਚਾਰੇ ਪਾਸਿਓਂ ਮਨ ਨੂੰ ਰੋਕ ਕੇ ਇਕ ਵਿਸ਼ਯ 'ਤੇ ਟਿਕਾਉਣ ਦੀ ਕ੍ਰਿਆ, ਅੰਤਹਕਰਣ ਵਿਚ ਕਿਸੇ ਵਸਤੂ ਦਾ ਪ੍ਰਤੱਖ ਭਾਵ।" ਇਸ ਤਰ੍ਹਾਂ 'ਸਮ ਅਰਥ ਕੋਸ਼' ਵਿਚ ਧਿਆਨ ਦੇ ਸਮ ਅਰਥੀ ਸ਼ਬਦ-ਖਿਆਲ, ਅਤਫ਼, ਤਸੱਵਰ, ਖਯਾਲ, ਤਵੱਜੋ, ਧਾਨ ਤੇ ਧਯਾਨ ਆਦਿ ਹਨ। ਸੰਸਾਰੀ ਤਲ 'ਤੇ ਵੀਚਾਰ ਕਰੀਏ ਤਾਂ ਆਮ ਮਨੁੱਖ ਦਾ ਜਿੰਨਾ ਕੁ ਜਿਸ ਪਾਸੇ ਧਿਆਨ ਹੁੰਦਾ ਹੈ ਉਨਾ ਕੁ ਹੀ ਉਸ ਦਾ ਗਿਆਨ ਹੁੰਦਾ ਹੈ। ਜਿਸ ਦਾ ਧਿਆਨ ਡੂੰਘਾ ਤੇ ਗੰਭੀਰ ਹੋਵੇਗਾ, ਉਸ ਦਾ ਗਿਆਨ ਵੀ ਗਹਿਰਾ ਤੇ ਪ੍ਰਭਾਵਸ਼ਾਲੀ ਹੋਵੇਗਾ।

ਸਾਡੇ ਸਮਾਜ ਵਿਚ ਆਮ ਤੌਰ 'ਤੇ ਜਦ ਕੋਈ ਸੂਚਨਾ ਦੇਣੀ ਜਾਂ ਜ਼ਰੂਰੀ ਗੱਲ ਸਮਝਾਉਣੀ ਹੋਵੇ ਤਾਂ ਕਿਹਾ ਜਾਂਦਾ ਹੈ ਕਿ, ਧਿਆਨ ਨਾਲ ਸੁਣੋ ਜੀ! ਸਿੱਖ ਪੰਥ ਰੋਜ਼ਾਨਾ ਅਰਦਾਸ ਵਿਚ ਅਰਦਾਸ ਦਾ ਹਰ ਬੰਦ ਸੰਪੂਰਨ ਹੋਣ 'ਤੇ 'ਤਿਨਾਂ ਦੀ ਕਮਾਈ ਦਾ ਧਿਆਨ ਧਰ ਕੇ ਵਾਹਿਗੁਰੂ' ਬੋਲਦਾ ਹੈ। ਇਸ ਦਾ ਭਾਵ ਹੈ ਕਿ ਗੁਰੂ ਪਿਆਰਿਓ! ਇਸ ਅਰਦਾਸ ਦੇ ਭਾਵ ਅਰਥਾਂ 'ਚ ਧਿਆਨ ਧਰ ਕੇ ਆਪਣੇ ਇਤਿਹਾਸ, ਮਰਯਾਦਾ ਤੇ ਪੰਥ ਦੇ ਸਿਰਜਣਹਾਰਿਆਂ ਉੱਪਰ ਤਦ ਹੀ ਮਾਣ ਕਰੋਗੇ ਜੇਕਰ ਧਿਆਨ ਧਰੋਗੇ, ਭਾਵ ਚਾਰੇ ਪਾਸਿਓਂ ਮਨ ਨੂੰ ਰੋਕ ਕੇ ਸੁਰਤੀ ਨੂੰ ਟਿਕਾਉ ਤਾਂ ਸਹੀ। ਧਿਆਨ ਕਿਸੇ ਵੀ ਖੇਤਰ ਦਾ ਹੋਵੇ, ਪ੍ਰਾਪਤੀ ਉਹੀ ਇਨਸਾਨ ਕਰਦਾ ਹੈ ਜੋ ਧਿਆਨ ਨਾਲ ਕਾਰਜਸ਼ੀਲ ਹੁੰਦਾ ਹੈ। ਪੰਚਮ ਪਾਤਸ਼ਾਹ ਜੀ ਦਾ ਫੁਰਮਾਨ ਹੈ 'ਗੁਰ ਕੀ ਮੂਰਤਿ ਮਨ ਮਹਿ ਧਿਆਨੁ॥' ਅਤੇ ਭਗਤ ਕਬੀਰ ਜੀ ਫੁਰਮਾਉਂਦੇ ਹਨ, 'ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥' ਭਾਵ ਐਸਾ ਧਿਆਨ ਧਰੋ ਕਿ ਵਾਰ-ਵਾਰ ਧਿਆਨ ਨਾ ਧਰਨਾ ਪਵੇ ਤੇ ਬਿਰਤੀ ਖੰਡਤ ਨਾ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਧਿਆਨ ਪ੍ਰਤੀ ਜਾਗ੍ਰਿਤ ਕਰਦੇ ਹਨ, 'ਧਿਆਨ ਰੂਪਿ ਹੋਇ ਆਸਣੁ ਪਾਵੈ॥' ਧਿਆਨ

** ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ । ਮੋ: ੯੮੧੫੯-੮੫੫੫੯*

ਇਕ ਅਭਿਆਸ ਹੈ। ਇਹ ਹਰ ਸਿਖਿਆਰਥੀ ਤੇ ਸਤਿ ਮਾਰਗ ਦੇ ਪਾਂਧੀ ਲਈ ਵੱਡੀ ਯੋਗਤਾ ਹੈ। ਜੀਵਨ ਦੇ ਕਿਸੇ ਵੀ ਖੇਤਰ ਵਿਚ ਵਿਚਰਨ ਵਾਲਾ ਮਨੁੱਖ ਧਿਆਨ ਸ਼ਕਤੀ ਤੋਂ ਬਗ਼ੈਰ ਸਫਲਤਾ ਨਹੀਂ ਪਾ ਸਕਦਾ। ਧਿਆਨ ਦੇ ਲਈ ਲਗਨ-ਸ਼ੌਂਕ-ਹਿੰਮਤ-ਸਾਹਸ ਤੇ ਸਮਰਪਿਤ ਭਾਵਨਾ ਦਾ ਹੋਣਾ ਜ਼ਰੂਰੀ ਹੈ। ਧਿਆਨ ਆਪਣੀਆਂ ਗਿਆਨ ਤੇ ਕਰਮ ਇੰਦ੍ਰੀਆਂ ਨੂੰ ਇਕਾਗਰ ਕਰਨਾ ਹੈ। ਧਿਆਨ-ਉੱਡਦੇ ਹੋਏ ਮਨ ਰੂਪ ਪੰਛੀ ਨੂੰ ਹੋੜ ਕੇ ਇਕ ਪਾਸੇ ਲਾਉਣਾ ਹੈ। ਧਿਆਨ-ਇਕ ਬੁਝਾਰਤ ਹੈ 'ਬੁੱਲ੍ਹਿਆ ਰੱਬ ਦਾ ਕੀ ਪਾਉਣਾ, ਏਧਰੋਂ ਪੁੱਟਣਾ ਓਧਰ ਲਾਉਣਾ।' ਧਿਆਨ-ਸਹੀ ਦਿਸ਼ਾ, ਸਹੀ ਕਦਮ, ਸਹੀ ਚੋਣ, ਸਹੀ ਇਰਾਦਾ, ਸਹੀ ਨੀਅਤ ਤੇ ਸਹੀ ਉੱਦਮ ਦੀ ਉਮੰਗ ਕਰਦਾ ਹੈ। ਇਕਸੁਰਤਾ ਤੇ ਇਕਸਾਰਤਾ ਧਿਆਨ ਕਲਾ ਦਾ ਮੂਲ ਆਧਾਰ ਹੈ।

ਗੁਰੂ ਜੀ ਨੇ ਮਾਨਵਤਾ ਨੂੰ ਸਹੀ ਮਾਰਗ ਦੱਸਦਿਆਂ ਫੁਰਮਾਇਆ ਕਿ ਹੇ ਭਾਈ! ਪਰਮਾਤਮਾ ਦੇ ਚਰਨ ਹਿਰਦੇ ਵਿਚ ਵਸਾ ਕੇ ਮੈਂ ਉਸ ਤੋਂ ਸਦਕੇ ਜਾਂਦਾ ਹਾਂ। ਹੇ ਮੇਰੇ ਮਨ ! ਮੇਰਾ ਗੁਰੂ ਭੀ ਪਰਮਾਤਮਾ ਰੂਪ ਹੈ, ਇਸ ਲਈ ਹਿਰਦੇ ਵਿਚ ਉਸ ਦਾ ਧਿਆਨ ਧਰਿਆ ਕਰ। ਹੁਣ ਜਦ ਧਿਆਨ ਏਨਾ ਪ੍ਰਪੱਕ ਹੋਵੇ ਤਾਂ ਸਭ ਭਟਕਣਾ, ਇੱਛਾਵਾਂ, ਲਾਲਸਾਵਾਂ ਤੇ ਚਿੰਤਾਵਾਂ ਆਦਿ ਖਤਮ ਹੋ ਜਾਂਦੀਆਂ ਹਨ। ਇਹੀ ਸਥਿਰਤਾ ਤੇ ਟਿਕਾਉ ਹੀ ਜੀਵਨ ਦੀ ਪ੍ਰਾਪਤੀ ਹੈ। ਇਹ ਪ੍ਰਾਪਤੀ ਧਿਆਨ ਸ਼ਕਤੀ ਤੋਂ ਬਿਨਾਂ ਅਸੰਭਵ ਹੈ।

■

---

***...ਫੌਜੀ ਕਹਿਰ ਦੀ ਦਾਸਤਾਨ:ਜੂਨ ੧੯੮੪*** *(ਸਫ਼ਾ ੭੦ ਦਾ ਬਾਕੀ ਹਿੱਸਾ)*

ਸਾਨੂੰ ਫਰੀਦਕੋਟ ਲੈ ਗਏ, ਜਿੱਥੇ ਸਾਡੇ 'ਤੇ ਮੁਕੱਦਮੇ ਚੱਲਣੇ ਸ਼ੁਰੂ ਹੋ ਗਏ। ਐਸ. ਡੀ. ਐਮ. ਰਾਜਨ ਬਹੁਤ ਵਧੀਆ ਬੰਦਾ ਸੀ। ਉਦੋਂ ਅਸੀਂ ਕੁਝ ਸੁਖਾਲੇ ਹੋਏ। ਉੱਥੋਂ ਦਾ ਡੀ. ਸੀ. ਸ੍ਰੀ ਸਿੱਧੂ ਸੀ ਜੋ ਸਾਰੀ ਗੱਲ ਸਮਝਦਾ ਸੀ। ਉਹ ਸਾਡੇ ਪ੍ਰਤੀ ਹਮਦਰਦੀ ਵੀ ਰੱਖਦਾ ਸੀ। ਇਨ੍ਹਾਂ ਨੇ ਸਾਨੂੰ ੬੧ ਬੰਦਿਆਂ ਨੂੰ ੧੮ ਮਹੀਨੇ ਨਰਕ-ਕੁੰਡ ਵਿਚ ਰੱਖਣ ਪਿੱਛੋਂ ਰਿਹਾਅ ਕੀਤਾ। ਅਸੀਂ ਘਰ ਆ ਕੇ ਰੱਬ ਦਾ ਸ਼ੁਕਰ ਕੀਤਾ। ਇਸ ਸਮੇਂ ਦੌਰਾਨ ਕਈਆਂ ਦੇ ਘਰ ਵਾਲਿਆਂ ਨੇ ਤਾਂ ਭੋਗ ਵੀ ਪਾ ਦਿੱਤਾ ਸੀ। ਬਾਹਰ ਆ ਕੇ ਸਾਨੂੰ ਪਤਾ ਲੱਗਾ ਕਿ ਰੁਪਾਣੇ ਦੇ ਸ. ਜਸਕਰਨ ਸਿੰਘ ਤੇ ਸ੍ਰੀ ਮੁਕਤਸਰ ਸਾਹਿਬ ਦੇ ਸ. ਮਹਿੰਦਰ ਸਿੰਘ ਤੇ ਸ. ਦਰਸ਼ਨ ਸਿੰਘ ਨੂੰ ਵੀ ਸ਼ਹੀਦ ਕਰ ਦਿੱਤਾ ਸੀ। ਸ. ਵਰਿਆਮ ਸਿੰਘ ਖੇਪੇਵਾਲੀਆ ਨੂੰ ਪੁਲਿਸ ਨੇ ਤਸ਼ਦੱਦ ਕਰ ਕੇ ਮਾਰ ਦਿੱਤਾ ਸੀ। ਹੋਰ ਵੀ ਮਰੇ ਹੋਣਗੇ ਜਿਨ੍ਹਾਂ ਦਾ ਮੈਨੂੰ ਇਲਮ ਨਹੀਂ। ਭਾਈ ਮਹਿੰਦਰ ਸਿੰਘ ਬੀ. ਏ. ਅਤੇ ਭਾਈ ਸੂਬਾ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ, ਇਸ ਔਖੇ ਸਮੇਂ ਸਾਡੇ ਨਾਲ ਸਨ। ■

*ਮਈ ੨੦੧੨ ਦਾ ਬਾਕੀ ਹਿੱਸਾ*

# ਜਰਨੈਲ ਹਰੀ ਸਿੰਘ ਨਲੂਆ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਮਹਾਰਾਜਾ ਰਣਜੀਤ ਸਿੰਘ ਨੇ ੧੮੧੮ ਈ: ਵਿਚ ਪਿਸ਼ਾਵਰ ਉੱਤੇ ਕਬਜ਼ਾ ਕਰ ਲਿਆ ਸੀ। ਪਰ ਦੋਸਤ ਮੁਹੰਮਦ ਖਾਨ ਦੇ ਅਰਜ ਕਰਨ ਉੱਤੇ ਇੱਥੋਂ ਦਾ ਗਵਰਨਰ ਮੁੜ ਯਾਰ ਮੁਹੰਮਦ ਖਾਨ ਨੂੰ ਹੀ ਮੰਨ ਲਿਆ ਗਿਆ। ਇਸ ਦੇ ਬਦਲੇ ਉਸ ਨੇ ਤਿੰਨ ਲੱਖ ਰੁਪਿਆ ਸਲਾਨਾ ਮਾਲੀਆ ਜਮ੍ਹਾਂ ਕਰਵਾਉਣ ਦਾ ਇਕਰਾਰ ਕੀਤਾ। ਕਾਬਲ ਦੇ ਹਾਕਮ ਉਸ ਦੇ ਭਰਾ ਅਜ਼ੀਮ ਖਾਨ ਨੂੰ ਇਹ ਪਸੰਦ ਨਹੀਂ ਸੀ। ਇਸ ਲਈ ਉਸ ਨੇ ੧੮੨੩ ਈ: ਵਿਚ ਪਿਸ਼ਾਵਰ ਅਜ਼ਾਦ ਕਰਵਾਉਣ ਦੇ ਇਰਾਦੇ ਨਾਲ ਬਹੁਤ ਤਿਆਰੀ ਕਰ ਕੇ ਜਲਾਲਾਬਾਦ ਵੱਲ ਵਧਿਆ। ਯਾਰ ਮੁਹੰਮਦ ਖਾਨ ਆਪਣੇ ਭਰਾ ਦੀ ਇੱਛਾ ਅਨੁਸਾਰ ਪਰ ਬਾਹਰੋਂ ਟਾਕਰਾ ਕਰਨ ਦੀ ਸਮਰੱਥਾ ਨਾ ਹੋਣ ਦਾ ਬਹਾਨਾ ਕਰ ਕੇ ਯੂਸਫਜ਼ਈ ਦੇ ਪਹਾੜਾਂ ਵਿਚ ਜਾ ਕੇ ਛਿਪ ਗਿਆ। ਮੁਹੰਮਦ ਅਜ਼ੀਮ ਖਾਨ ਬਿਨਾਂ ਕਿਸੇ ਰੋਕ-ਟੋਕ ਦੇ ਪਿਸ਼ਾਵਰ ਵਿਚ ਆ ਵੜਿਆ। ਉਸ ਨੇ ਜਹਾਦ ਦਾ ਨਾਅਰਾ ਲਾ ਕੇ ਬਹੁਤ ਸਾਰੇ ਮੁਲਖਈਏ ਨੂੰ ਨੁਸ਼ਹਿਰੇ ਦੇ ਮੈਦਾਨ ਵਿਚ ਇਕੱਠਾ ਕਰ ਲਿਆ। ਕੁਝ ਦਿਨਾਂ ਵਿਚ ਹੀ ਗਾਜ਼ੀਆਂ ਦੀ ਗਿਣਤੀ ੪੫੦੦੦ ਹੋ ਗਈ। ਉਸ ਨੇ ਆਪਣੇ ਭਤੀਜੇ ਜ਼ਮਾਡ ਖਾਨ ਅਤੇ ਫੀਰਜੋ ਖਾਨ ਖਟਕ ਦੇ ਪੁੱਤਰ ਖਵਾਸ ਖਾਨ ਨੂੰ ਬਹੁਤ ਸਾਰੇ ਗਾਜ਼ੀਆਂ ਨਾਲ ਅਟਕ ਉੱਤੇ ਸਿੱਖਾਂ ਨੂੰ ਰੋਕਣ ਲਈ ਭੇਜ ਦਿੱਤਾ। ਇਨ੍ਹਾਂ ਨੇ ਜਹਾਂਗੀਰੇ ਦੇ ਕਿਲ੍ਹੇ ਲਾਗੇ ਪੱਕੇ ਮੋਰਚੇ ਬਣਾ ਲਏ ਤਾਂ ਜੋ ਇੱਥੋਂ ਅਟਕ ਨੂੰ ਪਾਰ ਕਰਨ ਵਾਲੀ ਫੌਜ ਨੂੰ ਰੋਕਿਆ ਜਾ ਸਕੇ।

ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਹਰੀ ਸਿੰਘ ਨਲੂਏ ਨੂੰ ਫੌਜ ਸਮੇਤ ਅਟਕ ਪਹੁੰਚਣ ਦਾ ਹੁਕਮ ਦਿੱਤਾ। ਉਨ੍ਹਾਂ ਦੇ ਨਾਲ ਸ਼ਹਿਜਾਦਾ ਸ਼ੇਰ ਸਿੰਘ ਨੇ ਵੀ ਜਾਣਾ ਸੀ। ਬਾਕੀ ਫੌਜ ਅਤੇ ਤੋਪਖਾਨਾ ਮਹਾਰਾਜਾ ਰਣਜੀਤ ਸਿੰਘ ਨੇ ਖੁਦ ਲੈ ਕੇ ਉਨ੍ਹਾਂ ਦੇ ਪਿੱਛੇ ਜਾਣਾ ਸੀ। ਸਰਦਾਰ ਹਰੀ ਸਿੰਘ ਨਲੂਆ ਅਤੇ ਸ਼ਹਿਜਾਦਾ ਸ਼ੇਰ ਸਿੰਘ ਨੇ ਅਟਕ ਪਹੁੰਚ ਕੇ ਜੰਗ ਦੀ ਲੋੜ ਦਾ ਸਮਾਨ ਅਨਾਜ ਆਦਿ ਇਕੱਠਾ ਕਰਵਾਇਆ। ਉਨ੍ਹਾਂ ਨੇ ਬੇੜੀਆਂ ਦੇ ਪੁਲ ਦੀ ਮੁਰੰਮਤ ਕਰਵਾਈ ਅਤੇ ਅਟਕ ਨੂੰ ਪਾਰ ਕਰ ਕੇ ਗਾਜ਼ੀਆਂ ਉੱਤੇ ਹਮਲਾ ਕਰ ਦਿੱਤਾ। ਗਾਜ਼ੀਆਂ ਦੀ ਗਿਣਤੀ ਚਾਰ ਗੁਣਾਂ ਜਿਆਦਾ ਸੀ। ਦੂਜਾ ਉਨ੍ਹਾਂ ਦੇ ਮੋਰਚੇ ਪਹਾੜੀਆਂ ਦੇ ਉੱਪਰ ਸਨ। ਇਸ ਲਈ ਖਾਲਸਾ ਫੌਜ ਦਾ ਅੱਗੇ ਵੱਧਣਾ ਮੁਸ਼ਕਲ ਸੀ। ਇਸ ਦੇ ਨਾਲ ਹੀ ਜ਼ਮਾਨ ਖਾਨ ਨੇ ਕੁਝ ਗਾਜ਼ੀਆਂ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਨੂੰ ਨਾਲ ਲੈ ਕੇ ਬੇੜੀਆਂ ਦੇ ਪੁਲ ਉੱਤੇ ਹੱਲਾ ਬੋਲ ਦਿੱਤਾ ਅਤੇ ਪੁਲ ਨੂੰ ਰੋੜ ਦਿੱਤਾ। ਸਿੱਖ ਫੌਜਾਂ ਹੁਣ ਨਾ ਪਿੱਛੇ ਹਟ ਸਕਦੀਆਂ ਸਨ ਤੇ ਨਾ ਹੀ ਉਨ੍ਹਾਂ ਨੂੰ ਕੋਈ ਮਦਦ ਪਹੁੰਚ ਸਕਦੀ ਸੀ। ਇਸ ਨਾਲ ਗਾਜ਼ੀਆਂ ਦੇ ਹੌਂਸਲੇ ਵਧ ਗਏ। ਉਨ੍ਹਾਂ ਨੇ ਪਹਾੜੀਆਂ ਤੋਂ ਗੋਲੀਆਂ ਦਾ ਮੀਂਹ ਵਰਸਾ ਦਿੱਤਾ।

ਇਸੇ ਦਿਨ ਦੁਪਹਿਰ ਤਕ ਮਹਾਰਾਜਾ ਰਣਜੀਤ ਸਿੰਘ ਹੋਰ ਸਰਦਾਰਾਂ ਅਤੇ ਅਕਾਲੀ ਫੂਲਾ ਸਿੰਘ ਸਹਿਤ ਅਟਕ ਪਹੁੰਚ ਗਏ। ਉਨ੍ਹਾਂ ਨੂੰ ਜਦੋਂ ਸਿੱਖ ਫੌਜਾਂ ਦੇ ਘੇਰੇ ਵਿਚ ਆਉਣ ਦੀ ਖਬਰ ਲੱਗੀ ਤਾਂ ਉਨ੍ਹਾਂ ਦਾ ਸਿੱਖੀ ਜਜ਼ਬਾ ਉਛਲ ਪਿਆ। ਬੇੜੀਆਂ ਦਾ ਪੁਲ ਸ਼ਾਮ ਤੋਂ ਪਹਿਲਾਂ ਠੀਕ ਨਹੀਂ ਸੀ ਹੋ ਸਕਦਾ। ਇਸ ਲਈ ਮਹਾਰਾਜਾ ਰਣਜੀਤ ਸਿੰਘ ਅਤੇ ਅਕਾਲੀ ਫੂਲਾ ਸਿੰਘ ਨੇ ਅਟਕ ਦਰਿਆ ਵਿਚ ਘੋੜੇ ਠੇਲ੍ਹ ਦਿੱਤੇ। ਬਾਕੀ ਫੌਜ ਵੀ ਉਨ੍ਹਾਂ ਦੇ ਨਾਲ ਅਟਕ ਪਾਰ ਹੋ ਗਈ। ਉਨ੍ਹਾਂ ਦੇ ਪਹੁੰਚਣ ਸਾਰ ਹੀ ਗਾਜ਼ੀਆਂ ਦੇ ਪੈਰ ਉਖੜ ਗਏ। ਖਾਲਸਾ ਫੌਜ ਨੇ ਜਹਾਂਗੀਰੇ ਦੇ ਕਿਲ੍ਹੇ ਉੱਤੇ ਕਬਜ਼ਾ ਕਰ ਲਿਆ। ਖਟਕ ਅਤੇ ਅਫਰੀਦੀ ਦੌੜ ਕੇ ਨੁਸ਼ਹਿਰੇ ਦੇ ਲਸ਼ਕਰ ਨਾਲ ਜਾ ਰਲੇ।

ਇੱਥੋਂ ਚੱਲ ਕੇ ਸ਼ੇਰ-ਏ-ਪੰਜਾਬ ਨੇ ਅਕੌੜੇ ਦੇ ਮੈਦਾਨ ਵਿਚ ਜਾ ਡੇਰੇ ਲਾਏ ਅਤੇ ਰਾਤ ਦਿਨ ਜੰਗ ਦੀਆਂ ਤਿਆਰੀਆਂ ਹੋਣ ਲੱਗੀਆਂ। ਗਾਜ਼ੀਆਂ ਨੇ ਲੁੰਡੇ ਦਰਿਆ ਦੇ ਪਾਰ ਤਰਕਈ ਦੀਆਂ ਪਹਾੜੀਆਂ ਵਿਚ ਮੋਰਚੇ ਲਾ ਲਏ ਸਨ। ਫੈਸਲਾ ਇਹ ਕੀਤਾ ਗਿਆ ਕਿ ਲੜਾਈ ਵਿਚ ਦੇਰੀ ਨਹੀਂ ਕਰਨੀ ਚਾਹੀਦੀ। ਇਸ ਨਾਲ ਗਾਜ਼ੀਆਂ ਦੇ ਹੌਂਸਲੇ ਵਧ ਜਾਣਗੇ। ੧ ਮਾਰਚ ਸੰਨ ੧੮੨੩ ਨੂੰ ਅੰਮ੍ਰਿਤ ਵੇਲੇ ਗੁਰਮਤੇ ਅਨੁਸਾਰ ਕੂਚ ਕਰਨ ਲਈ ਅਰਦਾਸ ਕੀਤੀ ਗਈ। ਅਜੇ ਫੌਜਾਂ ਕੂਚ ਕਰਨ ਹੀ ਲੱਗੀਆਂ ਸਨ ਕਿ ਸ਼ੇਖ ਮੁਹੀਉਦੀਨ ਨੇ ਆ ਕੇ ਖਬਰ ਦਿੱਤੀ ਕਿ ਮੁਹੰਮਦ ਅਜ਼ੀਮ ਖਾਨ ੩੨ ਵੱਡੀਆਂ ਤੋਪਾਂ ਲੈ ਕੇ ਖੇਸ਼ਗੀ ਦੇ ਮੈਦਾਨ ਵਿਚ ਪਹੁੰਚ ਗਿਆ ਹੈ। ਤੋਪਖਾਨੇ ਨੂੰ ਦਰਿਆ ਤੋਂ ਪਾਰ ਕਰਨ ਲਈ ਬੇੜੀਆਂ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ। ਮਹਾਰਾਜਾ ਸਾਹਿਬ ਦਾ ਤੋਪਖਾਨਾ ਅਜੇ ਪਹੁੰਚਿਆ ਨਹੀਂ ਸੀ। ਇਸ ਲਈ ਉਨ੍ਹਾਂ ਨੇ ਹਮਲੇ ਨੂੰ ਕੁਝ ਹੋਰ ਰੋਕਣ ਉੱਤੇ ਵਿਚਾਰ ਕਰਨੀ ਸ਼ੁਰੂ ਕਰ ਦਿੱਤੀ। ਅਕਾਲੀ ਫੂਲਾ ਸਿੰਘ ਨੂੰ ਜਦੋਂ ਪਤਾ ਲੱਗਿਆ ਕਿ ਗੁਰਮਤੇ ਵਿਚ ਤਬਦੀਲੀ ਕੀਤੀ ਜਾ ਰਹੀ ਹੈ ਤਾਂ ਉਨ੍ਹਾਂ ਦਾ ਜੋਸ਼ ਭੜਕ ਉੱਠਿਆ। ਉਨ੍ਹਾਂ ਨੇ ਕਿਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਅਰਦਾਸ ਕਰ ਕੇ ਰੁਕ ਜਾਣਾ ਯੋਗ ਨਹੀਂ ਸਗੋਂ ਗੁਰਮਤਿ ਦੇ ਉਲਟ ਹੈ। ਇਸ ਲਈ ਉਨ੍ਹਾਂ ਨੇ ਆਪਣੇ ਜਥੇ ਸਮੇਤ ਕੂਚ ਕਰ ਕੇ ਗਾਜ਼ੀਆਂ ਉੱਤੇ ਹਮਲਾ ਕਰ ਦਿੱਤਾ ਤਾਂ ਮਹਾਰਾਜਾ ਸਾਹਿਬ ਨੇ ਸ਼ਹਿਜਾਦਾ ਖੜਕ ਸਿੰਘ ਨੂੰ ਜੰਗ ਵਿਚ ਸ਼ਾਮਲ ਹੋਣ ਲਈ ਹੁਕਮ ਕੀਤਾ। ਸਰਦਾਰ ਹਰੀ ਸਿੰਘ ਨਲੂਏ ਉੱਤੇ ਜਨਰਲ ਇਲਾਰਡ ਨੂੰ ਖੇਸ਼ਗੀ ਦੇ ਮੈਦਾਨ ਵਿਚ ਮੁਹੰਮਦ ਅਜ਼ੀਮ ਦੇ ਡੇਰੇ ਉੱਤੇ ਹਮਲਾ ਕਰਨ ਲਈ ਭੇਜਿਆ ਤਾਂ ਕਿ ਉਹ ਆਪਣੀ ਤੋਪਾਂ ਪਾਰ ਕਰ ਕੇ ਗਾਜ਼ੀਆਂ ਨਾਲ ਨਾ ਮਿਲ ਸਕੇ। ਮੁਹੰਮਦ ਅਜ਼ੀਮ ਖਾਨ ਨੇ ਜਦੋਂ ਖਾਲਸਾ ਫੌਜ

ਨੂੰ ਅੱਗੇ ਵਧਦੀ ਵੇਖਿਆ, ਉਸ ਨੇ ਤੋਪਾਂ ਦੇ ਮੂੰਹ ਖੋਲ ਦਿੱਤੇ। ਇੱਥੇ ਬੜੀ ਭਿਆਨਕ ਲੜਾਈ ਹੋਈ। ਸਰਦਾਰ ਹਰੀ ਸਿੰਘ ਨਲੂਏ ਦੀ ਅਗਵਾਈ ਵਿਚ ਪੈਦਲ ਫੌਜ ਵੈਰੀਆਂ ਉੱਤੇ ਟੁੱਟ ਪਈ ਅਤੇ ਉਨ੍ਹਾਂ ਨੂੰ ਸੰਭਲਣ ਦਾ ਵੀ ਮੌਕਾ ਨਾ ਦਿੱਤਾ। ਸਰਦਾਰ ਹਰੀ ਸਿੰਘ ਨਲੂਏ ਨੇ ੬ ਤੋਪਾਂ ਉੱਤੇ ਕਬਜ਼ਾ ਕਰ ਲਿਆ। ਇਸ ਲੜਾਈ ਵਿਚ ਸਰਦਾਰ ਹਰੀ ਸਿੰਘ ਨਲੂਏ ਦਾ ਸਾਥੀ ਸ. ਹਾਕਮ ਸਿੰਘ (ਸੰਧੂ) ਮਾਰਿਆ ਗਿਆ। ਦੂਜੇ ਪਾਸੇ ਨੁਸ਼ਹਿਰੇ ਦੀ ਜੰਗ ਵਿਚ ਅਕਾਲੀ ਫੂਲਾ ਸਿੰਘ ਲੜਦੇ ਹੋਏ ਸ਼ਹੀਦ ਹੋ ਗਏ। ਪਰ ਦੋਵੇਂ ਪਾਸੇ ਫਤਿਹ ਖਾਲਸੇ ਦੀ ਹੋਈ। ਮੁਹੰਮਦ ਅਜ਼ੀਮ ਖਾਨ 'ਬਿਜਲੀ' ਨਾਂ ਦੇ ਘੋੜੇ ਉੱਤੇ ਸਵਾਰ ਹੋ ਕੇ ਮਿਚਨੀ ਜਾ ਕੇ ਰੁਕਿਆ। ਪਿੱਛੋਂ ਉਸ ਦੀ ਫੌਜ ਵੀ ਮੈਦਾਨ ਤੋਂ ਨੱਠ ਗਈ। ਅਫਗਾਨਾਂ ਦੀਆਂ ੧੪ ਵੱਡੀਆਂ ਤੋਪਾਂ ਅਤੇ ੧੮ ਛੋਟੀਆਂ ਤੋਪਾਂ ਸਰਦਾਰ ਹਰੀ ਸਿੰਘ ਨਲੂਏ ਦੇ ਹੱਥ ਆ ਗਈਆਂ। ਇਸ ਜਿੱਤ ਤੋਂ ਬਾਅਦ ਫੌਜ ਨੇ ਨੁਸ਼ਹਿਰੇ ਦੇ ਕੈਂਪ ਵਿਚ ਅਰਾਮ ਕੀਤਾ ਅਤੇ ਮਹਾਰਾਜਾ ਸਾਹਿਬ ਨੇ ਸਰਦਾਰ ਹਰੀ ਸਿੰਘ ਨਲੂਏ ਨਾਲ ਪਿਸ਼ਾਵਰ, ਯੂਸਫਜ਼ਈ, ਹਸਤ ਨਗਰ ਆਦਿ ਥਾਵਾਂ ਦਾ ਦੌਰਾ ਕੀਤਾ ਅਤੇ ਨਜ਼ਰਾਨੇ ਲਈ ਖਾਨਾਂ ਦੀ ਅਰਜ ਮੰਨ ਕੇ ਯਾਰ ਮੁਹੰਮਦ ਖਾਨ ਨੂੰ ਮੁਆਫ ਕਰ ਦਿੱਤਾ ਅਤੇ ਉਸ ਨੂੰ ਕੁਝ ਦੇਰ ਲਈ ਅਜ਼ਮਾਇਸ਼ੀ ਤੌਰ ਉੱਤੇ ਪਿਸ਼ਾਵਰ ਦਾ ਨਾਜ਼ਿਮ ਰਹਿਣ ਦੀ ਆਗਿਆ ਦੇ ਦਿੱਤੀ। ਸਰਦਾਰ ਹਰੀ ਸਿੰਘ ਨਲੂਏ ਨੂੰ ਪਿਸ਼ਾਵਰ ਵਿਚ ਕੁਝ ਹੋਰ ਸਮੇਂ ਤਕ ਰਹਿਣ ਲਈ ਕਿਹਾ।

ਪਿਸ਼ਾਵਰ ਵਿਚ ੭ ਮਹੀਨੇ ਰਹਿਣ ਤੋਂ ਬਾਅਦ ਸਰਦਾਰ ਹਰੀ ਸਿੰਘ ਨਲੂਆ ਮਹਾਰਾਜਾ ਰਣਜੀਤ ਸਿੰਘ ਦੀ ਆਗਿਆ ਅਨੁਸਾਰ ਮੁੜ ਹਜਾਰੇ ਵਿਚ ਫੌਜ ਸਮੇਤ ਚਲੇ ਗਏ। ਉਨ੍ਹਾਂ ਦੇ ਇੱਥੇ ਪਹੁੰਚਣ ਉੱਤੇ ਮੈਦਾਨੀ ਇਲਾਕੇ ਦੇ ਕੁਝ ਵਸਨੀਕ ਤਰੀਨ ਅਤੇ ਤਿਰਖੈਲੀ ਨੱਸ ਕੇ ਗੰਗਾਧਰ ਦੇ ਪਹਾੜਾਂ ਵਿਚ ਜਾ ਵਸੇ ਜੋ ਉੱਥੋਂ ਲੋਕਾਂ ਨੂੰ ਡਾਕੇ ਮਾਰ ਕੇ ਤੰਗ ਕਰਦੇ ਸਨ। ਸਰਦਾਰ ਹਰੀ ਸਿੰਘ ਨਲੂਏ ਨੇ ਉਨ੍ਹਾਂ ਦੀ ਸੋਧ ਲਈ ਚੜ੍ਹਾਈ ਕਰ ਦਿੱਤੀ। ਉਨ੍ਹਾਂ ਲੋਕਾਂ ਨੇ ਕੁਝ ਪੱਥਰ ਜੋੜ ਕੇ ਹੇਠਾਂ ਬਰੂਦ ਭਰ ਦਿੱਤਾ ਸੀ। ਜਦੋਂ ਸਰਦਾਰ ਹਰੀ ਸਿੰਘ ਨਲੂਆ ਉੱਥੋਂ ਲੰਘਣ ਲੱਗੇ ਤਾਂ ਦੂਰੋਂ ਹੀ ਪਲੀਤੇ ਦਾਗ ਦਿੱਤੇ ਇਕ ਭਾਰੀ ਪੱਥਰ ਸਰਦਾਰ ਹਰੀ ਸਿੰਘ ਨਲੂਏ ਅਤੇ ਹੋਰ ਕੁਝ ਜਵਾਨਾਂ ਨੂੰ ਰੋੜ ਕੇ ਖੱਡ ਵਿਚ ਲੈ ਗਿਆ। ਸਰਦਾਰ ਹਰੀ ਸਿੰਘ ਨਲੂਆ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ। ਉਹ ਕਈ ਦਿਨਾਂ ਦੇ ਇਲਾਜ ਦੇ ਬਾਅਦ ਠੀਕ ਹੋਏ। ਅਰੋਗ ਹੋਣ ਉੱਤੇ ਸਰਦਾਰ ਹਰੀ ਸਿੰਘ ਨਲੂਏ ਨੇ ਸ੍ਰੀ ਕੋਟ ਦੇ ਇਲਾਕੇ ਵਿਚ ਪਹਾੜਾਂ ਦੀਆਂ ਚੋਟੀਆਂ ਉੱਤੇ ਪੰਜ ਗੜ੍ਹੀਆਂ ਬਣਵਾ ਦਿੱਤੀਆਂ। ੧੮੨੯ ਈ: ਵਿਚ ਅਟਕ ਤੋਂ ਪਾਰ ਇਕ ਨਬਦ ਅਹਿਮਦ ਸ਼ਾਹ ਨਾਂ ਦੇ ਵਿਅਕਤੀ ਨੇ ਮੁਸਲਮਾਨਾਂ ਵਿਚ ਜਹਾਦ ਦਾ ਜੋਸ਼ ਭਰ ਦਿੱਤਾ। ਦੋਸਤ ਮੁਹੰਮਦ ਖਾਨ ਅਤੇ ਯਾਰ ਮੁਹੰਮਦ ਖਾਨ ਵੀ ਉਸ ਦੀ ਮਦਦ ਕਰਨ ਲੱਗੇ। ਖੈਰਾਬਾਦ ਦੇ ਕਿਲ੍ਹਾਦਾਰ ਸਰਦਾਰ ਬੁੱਧ ਸਿੰਘ ਨੇ ਸਰਦਾਰ ਹਰੀ ਸਿੰਘ ਨਲੂਏ ਨੂੰ ਇਸ

ਬਾਰੇ ਲਿਖਿਆ। ਸਰਦਾਰ ਹਰੀ ਸਿੰਘ ਨਲੂਆ ਉਸ ਵੇਲੇ ੮੦੦੦ ਫੌਜ ਦੇ ਨਾਲ ਛੱਛ ਦੇ ਇਲਾਕੇ ਵਿਚ ਦੌਰਾ ਕਰ ਰਹੇ ਸਨ। ਉਨ੍ਹਾਂ ਨੇ ਉਸੇ ਵੇਲੇ ਫੌਜ ਨੂੰ ਕੂਚ ਕਰਨ ਦਾ ਹੁਕਮ ਦੇ ਦਿੱਤਾ। ਉਨ੍ਹਾਂ ਨੇ ਸਵੇਰ ਸਾਰ ਹੀ ਆ ਕੇ ਗਾਜ਼ੀਆਂ ਉੱਤੇ ਹੱਲਾ ਬੋਲ ਦਿੱਤਾ। ਸਾਰਾ ਦਿਨ ਗਾਜ਼ੀ ਲੜਦੇ ਤਾਂ ਰਹੇ ਪਰ ਹਨੇਰ੍ਹਾ ਹੋਣ ਸਾਰ ਛਾਈਮਾਈ ਹੋ ਗਏ। ਸਰਦਾਰ ਹਰੀ ਸਿੰਘ ਨੇ ਪਿੱਛਾ ਕਰ ਕੇ ਇਸ ਨੂੰ ਇਲਾਕੇ ਵਿੱਚੋਂ ਖਦੇੜ ਕੇ ਬਾਹਰ ਕੱਢ ਦਿੱਤਾ।

੧੮੩੦ ਈ: ਵਿਚ ਸੱਯਦ ਅਹਿਮਦ ਸ਼ਾਹ ਨੇ ਫਿਰ ਸਿਰ ਚੁੱਕ ਲਿਆ। ਉਹ ਬੁਨੇਰ ਦੇ ਪਹਾੜਾਂ ਤੋਂ ਨਿਕਲ ਕੇ ਹਜਾਰੇ ਦੇ ਇਲਾਕੇ ਵਿਚ ਆ ਗਿਆ ਅਤੇ ਆਪਣੇ ਮੁਰੀਦਾਂ ਨਾਲ ਕੁਝ ਪਿੰਡਾਂ ਉੱਤੇ ਕਬਜ਼ਾ ਕਰ ਲਿਆ। ਸਰਦਾਰ ਹਰੀ ਸਿੰਘ ਨਲੂਆ ਅਤੇ ਸ਼ਹਿਜਾਦਾ ਸ਼ੇਰ ਸਿੰਘ ਨੇ ੩ ਮਈ, ੧੮੩੧ ਨੂੰ ਬਾਲਾਕੋਟ ਦੇ ਲਾਗੇ ਗਾਜ਼ੀਆਂ ਦੇ ਡੇਰੇ ਉੱਤੇ ਹਮਲਾ ਕਰ ਦਿੱਤਾ। ਸਾਰਾ ਦਿਨ ਦੋਵੇਂ ਧਿਰਾਂ ਵੱਲੋਂ ਸਖਤ ਮੁਕਾਬਲਾ ਹੁੰਦਾ ਰਿਹਾ। ਅਚਾਨਕ ਸੱਯਦ ਅਹਿਮਦ ਸ਼ਾਹ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਸਾਹਮਣੇ ਆ ਗਿਆ। ਸ਼ਾਹਜ਼ਾਦੇ ਨੇ ਇਕ ਦਮ ਹਮਲਾ ਕਰ ਕੇ ਉਸ ਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ।

ਪੰਜਾ ਸਾਹਿਬ ਸਿੱਖਾਂ ਦਾ ਪ੍ਰਸਿੱਧ ਧਾਰਮਿਕ ਅਸਥਾਨ ਹੈ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਪੱਥਰ ਨੂੰ ਪੰਜਾ ਲਾ ਕੇ ਰੋਕ ਦਿੱਤਾ ਸੀ ਜੋ ਵਲੀ ਕੰਧਾਰੀ ਨੇ ਉਨ੍ਹਾਂ ਵੱਲ ਰੋੜ੍ਹਿਆ ਸੀ। ਇੱਥੇ ਹੀ ਗੁਰੂ ਜੀ ਨੇ ਪਾਣੀ ਦਾ ਇਕ ਚਸ਼ਮਾ ਵਲੀ ਕੰਧਾਰੀ ਦੇ ਸੋਮੇ ਤੋਂ ਜਾਰੀ ਕੀਤਾ ਸੀ। ਇਸ ਚਸ਼ਮੇ ਤੋਂ ਹਜ਼ਾਰਾਂ ਲੋਕ ਰੋਜ ਪਿਆਸ ਬੁਝਾਉਂਦੇ ਸਨ। ਸਿੱਖ ਯਾਤਰੂ ਇੱਥੇ ਸ਼ਰਧਾ ਨਾਲ ਆਉਂਦੇ ਸਨ। ਸਰਦਾਰ ਹਰੀ ਸਿੰਘ ਨਲੂਆ ਨੇ ਹਜਾਰੇ ਦੀ ਗਵਰਨਰੀ ਦੇ ਸਮੇਂ ੧੮੩੨ ਈ: ਵਿਚ ਇੱਥੇ ਪਵਿੱਤਰ ਪੱਥਰ ਦੇ ਉੱਤੇ ਇਕ ਗੁਰਦੁਆਰੇ ਦੀ ਇਮਾਰਤ ਬਣਵਾਈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾਇਆ। ਚਸ਼ਮੇ ਨੂੰ ਪੱਕਾ ਕਰਵਾ ਕੇ ਇਕ ਤਾਲ ਦੀ ਸ਼ਕਲ ਦੇ ਦਿੱਤੀ। ਇਸ ਦੇ ਚਾਰੇ ਪਾਸੇ ਪੌੜੀਆਂ ਬਣਵਾਈਆਂ। ਰਾਜਪੂਤਾਨੇ ਤੋਂ ਸੰਗਮਰਮਰ ਮੰਗਵਾ ਕੇ ਪੌੜੀਆਂ 'ਤੇ ਲਗਵਾਇਆ। ਗੁਰਦੁਆਰੇ ਦੀ ਸੇਵਾ ਸੰਭਾਲ ਅਤੇ ਯਾਤਰੂਆਂ ਲਈ ੫੦੦/- ਰੁਪਏ ਦੀ ਜਾਗੀਰ ਮੌਜ਼ਾਖਰੇ ਕੋਲ ਜ਼ਿਲ੍ਹਾ ਅਟਕ ਵਿਚ ਗੁਰਦੁਆਰੇ ਦੇ ਨਾਂ ਲਗਵਾ ਦਿੱਤੀ। ਇੱਥੇ ਭਾਈ ਮਹਾਂ ਸਿੰਘ ਨੂੰ ਗ੍ਰੰਥੀ ਥਾਪਿਆ। ਭਾਈ ਸਾਧੂ ਸਿੰਘ ਨਿਹੰਗ ਨੂੰ ਆਪਣੇ ਜਥੇ ਸਮੇਤ ਗੁਰਦੁਆਰੇ ਦੀ ਰਾਖੀ ਲਈ ਤਾਇਨਾਤ ਕਰ ਦਿੱਤਾ। ਪਹਿਲਾ ਸ੍ਰੀ ਅਖੰਡ ਪਾਠ ਸਾਹਿਬ ੧੮੩੩ ਈ: ਵਿਚ ਉਨ੍ਹਾਂ ਨੇ ਰਖਵਾਇਆ। ਜਦੋਂ ਭੋਗ ਪਾਇਆ ਗਿਆ ਤਾਂ ਕਈ ਹਜ਼ਾਰ ਰੁਪਏ ਦੀਆਂ ਗਿਲਮਾਂ, ਕਾਲੀਨ, ਲੰਗਰ ਲਈ ਭਾਂਡੇ ਅਤੇ ੩੫੦੦ ਰੁਪਏ ਨਗਦ ਗੁਰਦੁਆਰਾ ਸਾਹਿਬ ਨੂੰ ਅਰਪਨ ਕੀਤੇ। ਇਸ ਤੋਂ ਬਾਅਦ ਪੰਜਾ ਸਾਹਿਬ ਦੇ ਦਰਸ਼ਨਾਂ ਲਈ ਦੂਰ-

ਦੂਰ ਤੋਂ ਲੋਕ ਆਉਣੇ ਸ਼ੁਰੂ ਹੋ ਗਏ।

ਪਿਸ਼ਾਵਰ ਭਾਰਤ ਦੀ ਪੱਛਮੀ ਸਰਹੱਦ ਉੱਤੇ ਵੱਸਿਆ ਇਕ ਪ੍ਰਸਿੱਧ ਸ਼ਹਿਰ ਹੈ। ਇਹ ਸ਼ਹਿਰ ਕੰਧਾਰ ਦੇ ਇਲਾਕੇ ਵਿਚ ੧੧੦੦ ਈ: ਪੂ: ਵਿਚ ਰਾਜਾ ਪੋਰਸ ਅੱਵਲ ਦੀ ਯਾਦਗਾਰ ਵਿਚ ਵਸਾਇਆ ਗਿਆ ਸੀ। ਪਿਸ਼ਾਵਰ ਤੋਂ ਦਰਿਆ ਖੈਬਰ ਦੇ ਰਾਹੀਂ ਕਾਬਲ ਨੂੰ ਰਸਤਾ ਜਾਂਦਾ ਹੈ। ਇਸ ਲਈ ਜਿੰਨੇ ਵੀ ਹਮਲਾਵਰ ਪੱਛਮ ਵੱਲੋਂ ਆਉਂਦੇ ਸਨ। ਉਹ ਇਸੇ ਰਸਤੇ ਆਉਂਦੇ ਸਨ। ਪਿਛਲੇ ੮੦੦ ਸਾਲਾਂ ਵਿਚ ਇੱਥੇ ਇਸਲਾਮ ਧਰਮ ਨੂੰ ਮੰਨਣ ਵਾਲੇ ਰਾਜੇ ਹੀ ਰਾਜ ਕਰਦੇ ਸਨ। ਕੋਈ ਗੈਰ ਮੁਸਲਿਮ ਇਸ ਤਕ ਪਹੁੰਚਣ ਦੀ ਹਿੰਮਤ ਨਹੀਂ ਕਰ ਸਕਦਾ ਸੀ। ਅਟਕ ਦੇ ਕਿਲ੍ਹੇ ਉੱਤੇ ਕਬਜ਼ਾ ਕਰਨ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਨੂੰ ਵੀ ਆਪਣੇ ਅਧੀਨ ਕਰ ਲਿਆ ਸੀ। ਹੁਣ ਮਹਾਰਾਜਾ ਸਾਹਿਬ ਇਸ ਮਹੱਤਵਪੂਰਨ ਸੂਬੇ ਨੂੰ ਪੱਕੇ ਤੌਰ ਉੱਤੇ ਆਪਣੀ ਸਲਤਨਤ ਵਿਚ ਸ਼ਾਮਲ ਕਰਨਾ ਚਾਹੁੰਦਾ ਸੀ।

ਸਰਦਾਰ ਹਰੀ ਸਿੰਘ ਨਲੂਆ ਗੁਜਰਾਂਵਾਲੇ ਵਿਚ ਕੁਝ ਦਿਨ ਠਹਿਰ ਕੇ ਹਜਾਰੇ ਪਹੁੰਚੇ ਹੀ ਸਨ ਕਿ ਮਹਾਰਾਜਾ ਰਣਜੀਤ ਸਿੰਘ ਦਾ ਫੁਰਮਾਨ ਪੁੱਜਾ ਕਿ ਪਿਸ਼ਾਵਰ ਦੀ ਮੁਹਿੰਮ ਦੀ ਤਿਆਰੀ ਹੋ ਚੁੱਕੀ ਹੈ। ਸਰਦਾਰ ਹਰੀ ਸਿੰਘ ਨਲੂਏ ਨੂੰ ਹੀ ਕਮਾਂਡਰ-ਇਨ-ਚੀਫ ਮੁਕੱਰਰ ਕੀਤਾ ਗਿਆ ਸੀ। ਰਾਜਸੀ ਅਤੇ ਹੋਰ ਮਾਮਲਿਆਂ ਵਿਚ ਉਨ੍ਹਾਂ ਦਾ ਅਹੁਦਾ ਗਵਰਨਰ ਦਾ ਮੰਨ ਲਿਆ ਗਿਆ ਸੀ। ਉਨ੍ਹਾਂ ਨੇ ਸ਼ਹਿਜਾਦਾ ਕੰਵਰ ਨੌਨਿਹਾਲ ਸਿੰਘ ਨੂੰ ਲਾਹੌਰ ਤੋਂ ਫੌਜ ਦੇ ਕੇ ਭੇਜਿਆ ਗਿਆ। ੫ ਅਪ੍ਰੈਲ ੧੮੩੪ ਨੂੰ ਸ਼ਹਿਜਾਦੇ ਨੇ ਲਾਹੌਰ ਤੋਂ ਕੂਚ ਕੀਤਾ। ਸਰਦਾਰ ਹਰੀ ਸਿੰਘ ਨਲੂਆ ੨੦ ਅਪ੍ਰੈਲ ਨੂੰ ਗਵਰਨਰੀ ਦਾ ਕਾਰਜ ਸ. ਮਹਾਂ ਸਿੰਘ ਮੀਰਪੁਰੀ ਦੇ ਹੱਥ ਸੌਂਪ ਕੇ ਅਟਕ ਪਹੁੰਚ ਗਏ। ੨੬ ਅਪ੍ਰੈਲ ਨੂੰ ਕੰਵਰ ਨੌਨਿਹਾਲ ਸਿੰਘ ਵੀ ਇੱਥੇ ਆ ਪਹੁੰਚੇ। ਪਿਸ਼ਾਵਰ ਵਿਚ ਬਾਰਨਜਈਆਂ ਨੂੰ ਜਦੋਂ ਖਾਲਸਾ ਫੌਜ ਦੀ ਚੜ੍ਹਾਈ ਦੀ ਖਬਰ ਮਿਲੀ ਤਾਂ ਉਨ੍ਹਾਂ ਨੇ ਟਾਕਰੇ ਲਈ ਬਹੁਤ ਸਾਰੀ ਫੌਜ ਅਤੇ ਲਸ਼ਕਰ ਇਕੱਠਾ ਕਰ ਲਿਆ। ਇੱਧਰ ਖਾਲਸਾ ਫੌਜ ਕੂਚ ਕਰਦੀ ਚਮਰਨੀ ਵਿਚ ਪਹੁੰਚ ਗਈ। ਅਜੇ ਫੌਜ ਕੁਝ ਦੂਰ ਹੀ ਗਈ ਸੀ ਤਾਂ ਪਤਾ ਲੱਗਾ ਕਿ ਹਾਜੀ ਖਾਨ ਅਤੇ ਮੁਹਮੰਦ ਖਾਨ ਆਪਣੇ ਲਸ਼ਕਰ ਨਾਲ ਮੋਰਚੇ ਲਾਈ ਬੈਠੇ ਹਨ। ਖਾਲਸੇ ਨੇ ਤੋਪਖਾਨਾ ਅਤੇ ਰਸਾਲਿਆਂ ਨੂੰ ਅੱਗੇ ਕਰ ਦਿੱਤਾ। ਦੁਸ਼ਮਣ ਭਾਰੀ ਨੁਕਸਾਨ ਉਠਾ ਕੇ ਭੱਜ ਨਿਕਲਿਆ। ਹਾਜੀ ਖਾਂ ਅਤੇ ਮੁਹੰਮਦ ਖਾਂ ਬੁਰੀ ਤਰ੍ਹਾਂ ਫੱਟੜ ਹੋ ਗਏ। ਫਿਰ ਕਿਸੇ ਦੀ ਹਿੰਮਤ ਨਾ ਹੋਈ ਟਾਕਰਾ ਕਰਨ ਦੀ। ਸਰਦਾਰ ਹਰੀ ਸਿੰਘ ਨਲੂਆ ਅਤੇ ਕੰਵਰ ਨੌਨਿਹਾਲ ਸਿੰਘ ਇਕ ਜਲੂਸ ਦੀ ਸ਼ਕਲ ਵਿਚ ਪਿਸ਼ਾਵਰ ਵਿਚ ਦਾਖਲ ਹੋਏ। ਪਿਸ਼ਾਵਰ ਦੇ ਪ੍ਰਮੁੱਖ ਕਿਲ੍ਹੇ ਬਾਲਾ ਹਿਸਾਰ ਉੱਤੇ ਖਾਲਸਾਈ ਝੰਡਾ ਫਹਿਰਾ ਦਿੱਤਾ ਗਿਆ। ਇਸ ਦਾ ਨਵਾਂ ਨਾਂਮ ਸੁਮੇਰਗੜ੍ਹ ਰੱਖਿਆ ਗਿਆ। ਸਰਦਾਰ ਹਰੀ ਸਿੰਘ ਨਲੂਏ ਦੀ ਸਿਫਤ ਵਿਚ ਕਾਦਰਯਾਰ ਲਿੱਖਦਾ ਹੈ :-

*ਚੜਤ ਸ਼ੇਰ ਦੀ ਚੜੇ ਮੈਦਾਨ ਅੰਦਰ, ਕਿਲ੍ਹੇ ਮਾਰ ਲੈਂਦਾ ਫਤਿਹ ਪਾਂਵਦਾ ਏ।*
*ਉਦੋਂ ਭਾਜ ਪੈਂਦੀ ਵੱਡੇ ਖੈਬਰਾਂ ਨੂੰ, ਜਦੋਂ ਧਮਕ ਪਿਸ਼ੌਰ ਨੂੰ ਲਾਂਵਦਾ ਏ।*
*ਕਾਦਰਯਾਰ ਮੀਆਂ ਦੋਸਤ ਮੁਹੰਮਦ, ਡਰਦਾ ਕਾਬਲੋਂ ਉਰਾਂ ਨਾ ਆਂਵਦਾ ਏ।*

ਇਸ ਤੋਂ ਅਗਲੇ ਸਾਲ ਹੀ ਪਤਾ ਲੱਗਾ ਕਿ ਦੋਸਤ ਮੁਹੰਮਦ ਖਾਨ ਪਿਸ਼ਾਵਰ ਉੱਤੇ ਚੜ੍ਹਾਈ ਦੀਆਂ ਸਲਾਹਾਂ ਕਰ ਰਿਹਾ ਹੈ। ਸਰਦਾਰ ਹਰੀ ਸਿੰਘ ਨਲੂਏ ਨੇ ਤੈਹਕਾਨਬਾਲਾ ਦੇ ਨੇੜੇ ਦੇ ਮੈਦਾਨ ਵਿਚ ਮੋਰਚੇ ਬਣਾ ਲਏ। ੧੧ ਮਈ, ੧੮੩੪ ਨੂੰ ਦੋਸਤ ਮੁਹੰਮਦ ਖਾਨ ਖੈਬਰ ਦੇ ਦਰਿਆ ਵਿੱਚੋਂ ਨਿਕਲਿਆ ਅਤੇ ਖਾਲਸਾ ਫੌਜ ਉੱਤੇ ਹਮਲਾ ਕਰ ਦਿੱਤਾ। ਘਮਸਾਨ ਦਾ ਯੁੱਧ ਹੋਇਆ। ਖਾਲਸੇ ਨੇ ਹੌਲੀ-ਹੌਲੀ ਘੇਰਾ ਤੰਗ ਕਰਨਾ ਸ਼ੁਰੂ ਕਰ ਦਿੱਤਾ। ਤੀਜੇ ਪਹਿਰ ਤਕ ਤਾਂ ਅਫਗਾਨ ਲੜੇ ਪਰ ਜਦੋਂ ਖਾਨ ਨੇ ਵੇਖਿਆ ਕਿ ਉਹ ਘੇਰੇ ਵਿਚ ਆ ਰਿਹਾ ਹੈ ਤਾਂ ਉਸ ਨੇ ਪਿੱਛੇ ਵੱਲ ਜੋਰ ਦਾ ਹੱਲਾ ਬੋਲਿਆ ਅਤੇ ਮੈਦਾਨ ਛੱਡ ਕੇ ਭੱਜ ਗਿਆ। ਦੋ ਵੱਡੀਆਂ ਤੋਪਾਂ ਅਤੇ ਬਹੁਤ ਸਾਰਾ ਜੰਗੀ ਸਮਾਨ ਖਾਲਸੇ ਦੇ ਹੱਥ ਲੱਗਾ। ਦੋਸਤ ਮੁਹੰਮਦ ਖਾਨ ਦੇ ਦਿਲ ਉੱਤੇ ਸਰਦਾਰ ਹਰੀ ਸਿੰਘ ਨਲੂਏ ਦਾ ਐਸਾ ਡਰ ਬੈਠਿਆ ਕਿ ਉਸ ਨੇ ਮੁੜ ਕੇ ਕਦੀ ਹਮਲਾ ਕਰਨ ਦਾ ਹੌਂਸਲਾ ਨਾ ਕੀਤਾ। ਪਿਸ਼ਾਵਰ ਦੇ ਪ੍ਰਬੰਧ ਲਈ ਮਹਾਰਾਜਾ ਸਾਹਿਬ ਨੇ ਅੱਠ ਕਵਾਇਦ ਪਲਟਣਾਂ, ੧੫ ਵੱਡੀਆਂ ਤੋਪਾਂ ਰਸਾਲਿਆਂ ਸਮੇਤ ਰਹਿਣ ਦਾ ਹੁਕਮ ਦਿੱਤਾ। ਇਸ ਫੌਜ ਦਾ ਸਲਾਨਾ ਖਰਚ ੮ ਲੱਖ ਰੁਪਏ ਸੀ।

ਪਿਸ਼ਾਵਰ ਦੇ ਰਾਜ ਪ੍ਰਬੰਧ ਵਿਚ ਸਰਦਾਰ ਹਰੀ ਸਿੰਘ ਨਲੂਏ ਨੇ ਬਹੁਤ ਸੁਧਾਰ ਕੀਤਾ। ਹਿੰਦੂਆਂ ਤੋਂ ਜਜੀਆ-ਟੈਕਸ ਲੈਣਾ ਬੰਦ ਕੀਤਾ। ਜਿੰਮੀਦਾਰਾਂ ਨੂੰ ਖੇਤੀ-ਬਾੜੀ ਵਿਚ ਵਾਧਾ ਕਰਨ ਲਈ ਦਰਿਆ ਕਾਬਲ ਤੋਂ ਨਹਿਰਾਂ ਕਢਵਾਈਆਂ। ਜਿੱਥੇ ਪਾਣੀ ਨਹੀਂ ਸੀ ਪਹੁੰਚਦਾ ਉੱਥੇ ਖੂਹ ਪੁਟਵਾ ਦਿੱਤੇ। ਪਿਸ਼ਾਵਰ ਦੇ ਪੰਜ ਪਰਗਣੇ ਬਣਾ ਕੇ ਉਨ੍ਹਾਂ ਨੂੰ ਵੱਖ-ਵੱਖ ਵਿਅਕਤੀਆਂ ਨੂੰ ਅਜਾਰੇ ਉੱਤੇ ਦੇ ਦਿੱਤਾ। ਇਸ ਤੋਂ ੧੨੨੧੬੩੦ ਰੁਪਏ ਸਲਾਨਾ ਵਸੂਲ ਹੁੰਦੇ ਸਨ। ੪ ਲੱਖ ਦੀ ਆਮਦਨ ਵਸੂਲ ਚੁੰਗੀ ਆਦਿ ਤੋਂ ਹੋ ਜਾਂਦੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਉਨ੍ਹਾਂ ਦੇ ਪ੍ਰਬੰਧ ਉੱਤੇ ਖੁਸ਼ ਹੋ ਕੇ ਆਪਣਾ ਸਿੱਕਾ ਚਲਾਉਣ ਦੀ ਦੁਬਾਰਾ ਆਗਿਆ ਦਿੱਤੀ। ਇਸ ਸਿੱਕੇ ਦਾ ਵਜ਼ਨ ੮ ਮਾਸੇ ਦੇ ਬਰਾਬਰ ਸੀ।

ਮੁਲਕੀ ਪ੍ਰਬੰਧ ਤੋਂ ਵਿਹਲੇ ਹੋ ਕੇ ਸਰਦਾਰ ਬਹਾਦਰ ਨੇ ਪਿਸ਼ਾਵਰ ਦੇ ਫੌਜੀ ਪ੍ਰਬੰਧ ਵੱਲ ਧਿਆਨ ਕੀਤਾ। ਪਿਸ਼ਾਵਰ ਦਾ ਸਭ ਤੋਂ ਨਾਜੁਕ ਹਿੱਸਾ ਸੀ, 'ਦਰਾ ਖੈਬਰ' ਜਿੱਥੋਂ ਵਿਦੇਸ਼ੀ ਹਮਲਾਵਰ ਆਉਂਦੇ ਰਹੇ ਸਨ। ਉਨ੍ਹਾਂ ਨੇ ਇੱਥੇ ਪਹੁੰਚ ਕੇ ਕਾਬਲ ਤੋਂ ਆਉਣ ਵਾਲੇ ਸਾਰੇ ਰਸਤਿਆਂ ਦੀ ਘੋਖ ਕੀਤੀ। ਇਸ ਤੋਂ ਬਾਅਦ ਇਕ ਥੇਹ ਦੇ ਉੱਤੇ ਕਿਲ੍ਹਾ ਬਣਾਉਣ ਦੀ ਯੋਜਨਾ ਬਣਾਈ ਗਈ। ਇਸ ਥੇਹ ਉੱਤੇ ਕਦੀ ਗੜ੍ਹੀ ਬਣੀ ਹੋਈ ਸੀ ਅਤੇ ਇਸ ਦਾ ਨਾਂ ਜਮਰੌਦ ਸੀ। ੧੭ ਅਕਤੂਬਰ, ੧੮੩੬ ਨੂੰ ਸਵੇਰੇ ਫੌਜੀ ਇਕੱਠ

ਕਰ ਕੇ ਅਰਦਾਸ ਕੀਤੀ ਗਈ ਅਤੇ ਇਸ ਕਿਲ੍ਹੇ ਦੀ ਨੀਂਹ ਸਰਦਾਰ ਹਰੀ ਸਿੰਘ ਨਲੂਏ ਨੇ ਆਪਣੇ ਹੱਥਾਂ ਨਾਲ ਰੱਖੀ। ੨੫ ਦਿਨਾਂ ਵਿਚ ਕਿਲ੍ਹਾ ਤਿਆਰ ਹੋ ਗਿਆ। ਇਸ ਦੀਆਂ ਕੰਧਾਂ ੪ ਗਜ ਚੌੜੀਆਂ ਅਤੇ ੧੨ ਗਜ ਉੱਚੀਆਂ ਰੱਖੀਆਂ ਗਈਆਂ। ਕਿਲ੍ਹੇ ਵਿਚ ਪ੍ਰਵੇਸ਼ ਕਰਨ ਸਮੇਂ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਾਇਆ ਗਿਆ। ਇਸ ਵਿਚ ੮੦੦ ਜਵਾਨ, ੨੦੦ ਸਵਾਰ, ੧੦ ਵੱਡੀਆਂ ਅਤੇ ੧੨ ਹਲਕੀਆਂ ਤੋਪਾਂ ਰੱਖਣ ਦਾ ਹੁਕਮ ਦਿੱਤਾ ਗਿਆ। ਸ. ਮਹਾਂ ਸਿੰਘ ਨੂੰ ਹਜਾਰੇ ਤੋਂ ਬੁਲਾ ਕੇ ਇੱਥੋਂ ਦਾ ਕਿਲ੍ਹੇਦਾਰ ਥਾਪਿਆ ਗਿਆ। ਫੌਜ ਦੇ ਵਰਤਣ ਲਈ ਪਾਣੀ ਜਮਰੌਦ ਦੇ ਕੱਠੇ ਤੋਂ ਲਿਆ ਜਾਂਦਾ ਸੀ। ਇਸ ਦੀ ਜ਼ਿੰਮੇਵਾਰੀ ਅਫਰੀਦੀਆਂ ਦੀ ਲਗਾਈ ਗਈ ਸੀ। ਇਸ ਬਦਲੇ ਉਨ੍ਹਾਂ ਨੂੰ ੧੨੦੦ ਜਾਗੀਰ ਵਜੋਂ ਦਿੱਤਾ ਜਾਂਦਾ ਸੀ। ਕਿਲ੍ਹੇ ਦੇ ਅੰਦਰ ਵੀ ਇਕ ਖੂਹ ਪੁਟਵਾਇਆ ਗਿਆ।

ਪਿਸ਼ਾਵਰ ਅਤੇ ਜਮਰੌਦ ਦੇ ਵਿਚਕਾਰ ਵੀ ਇਕ ਛੋਟਾ ਕਿਲ੍ਹਾ ਬਣਵਾਇਆ ਗਿਆ ਜਿਸ ਦਾ ਨਾਂ 'ਬੁਰਜ ਹਰੀ ਸਿੰਘ' ਰੱਖਿਆ ਗਿਆ। ਇਸ ਵਿਚ ੧੦੦ ਜਵਾਨ ਰੱਖੇ ਗਏ। ਇਕ ਹੋਰ ਕਿਲ੍ਹਾ ਬਣਵਾਇਆ ਗਿਆ, ਜਿਸ ਦਾ ਨਾਂ ਕਿਲ੍ਹਾ ਬਾੜਾ ਸੀ। ਇਸ ਵਿਚ ੩੦੦ ਜਵਾਨ ਪੈਦਲ ਅਤੇ ੧੦੦ ਸਵਾਰ ਰੱਖੇ ਜਾਂਦੇ ਸਨ। ਇਕ ਹੋਰ ਕਿਲ੍ਹਾ ਕਾਬਲ ਦਰਿਆ ਉੱਤੇ ਬਣਾਇਆ ਗਿਆ। ਇਸ ਨਾਲ ਜਲ ਅਤੇ ਥਲ ਦੋਵੇਂ ਰਸਤਿਆਂ ਉੱਤੇ ਕਬਜ਼ਾ ਰੱਖਿਆ ਜਾਂਦਾ ਸੀ। ਇਸ ਕਿਲ੍ਹੇ ਵਿਚ ੩੦੦ ਪੈਦਲ, ੧੦੦ ਅਤੇ ੧੦ ਤੋਪਖਾਨੇ ਦੇ ਜਵਾਨ ਰਹਿੰਦੇ ਸਨ। ਦੋ ਵੱਡੀਆਂ ਤੋਪਾਂ ਅਤੇ ਹੋਰ ਜੰਗੀ ਸਮਾਨ ਹੁੰਦਾ ਸੀ। ਪੰਜਵਾਂ ਕਿਲ੍ਹਾ ਸ਼ੰਕਰਗੜ੍ਹ ਬਣਾਇਆ ਗਿਆ। ਇਸ ਨਾਲ ਰਾਇਜੋੜ ਤੋਂ, ਗੰਧਾਰ ਤੋਂ ਤੀਜਾ ਕਾਬਲ ਤੋਂ ਆਉਂਦੇ ਤਿੰਨ ਰਸਤਿਆਂ ਉੱਤੇ ਚੌਕਸੀ ਰੱਖਦਾ ਸੀ। ਇਸ ਕਿਲ੍ਹੇ ਵਿਚ ੫੦੦ ਜਵਾਨ ਪੈਦਲ, ੩੦੦ ਜਵਾਨ ਸਵਾਰ, ਦੋ ਵੱਡੀਆਂ ਅਤੇ ੧੦ ਛੋਟੀਆਂ ਤੋਪਾਂ ਰੱਖੀਆਂ ਜਾਂਦੀਆਂ ਸਨ। ਇਹ ਕਿਲ੍ਹੇ ਬਣਾ ਕੇ ਸਰਦਾਰ ਹਰੀ ਸਿੰਘ ਨਲੂਏ ਨੇ ਵਿਦੇਸ਼ੀ ਹਮਲਾਵਰਾਂ ਦੇ ਭਾਰਤ ਵਿਚ ਦਾਖਲੇ ਨੂੰ ਰੋਕਣ ਲਈ ਪੱਕਾ ਇੰਤਜ਼ਾਮ ਕਰ ਦਿੱਤਾ ਸੀ। ਇਸ ਕਿਲ੍ਹੇ ਦਾ ਕਿਲ੍ਹੇਦਾਰ ਸਰਦਾਰ ਲਹਿਣਾ ਸਿੰਘ ਸੰਧਾਵਾਲੀਏ ਨੂੰ ਲਾਇਆ ਗਿਆ।

ਸਰਦਾਰ ਨਲੂਏ ਦੀਆਂ ਇਨ੍ਹਾਂ ਕਾਰਗੁਜ਼ਾਰੀਆਂ ਤੋਂ ਅਫਗਾਨੀ ਹਕੂਮਤ ਨੂੰ ਘਬਰਾਹਟ ਹੋ ਗਈ ਸੀ। ਉਨ੍ਹਾਂ ਨੇ ਜਾਣ ਲਿਆ ਸੀ ਕਿ ਸਿੱਖ ਹੁਣ ਪਿਸ਼ਾਵਰ ਤਕ ਸੀਮਤ ਨਹੀਂ ਰਹਿਣਗੇ। ਉਹ ਜਲਾਲਾਬਾਦ ਅਤੇ ਕਾਬਲ ਨੂੰ ਵੀ ਆਪਣੇ ਰਾਜ ਵਿਚ ਸ਼ਾਮਲ ਕਰਨ ਦਾ ਯਤਨ ਕਰਨਗੇ।

ਦੋਸਤ ਮੁਹੰਮਦ ਖਾਨ ਆਪ ਤਾਂ ਸਰਦਾਰ ਹਰੀ ਸਿੰਘ ਦੇ ਸਾਹਮਣੇ ਆਉਣ ਦੀ ਜੁਰੱਅਤ ਨਹੀਂ ਕਰ ਸਕਦਾ ਸੀ। ਉਸ ਨੇ ਹੁਣ ਜਹਾਦ ਦਾ ਨਾਅਰਾ ਲਾਇਆ। ਸਭ ਤੋਂ ਪਹਿਲਾਂ ਉਸ ਨੇ ਆਪਣੇ ਪੰਜ ਪੁੱਤਰ ਦਿੱਤੇ। ਇਸ ਤੋਂ ਘਰ-ਘਰ ਜੰਗ ਦੀ

ਅਜਿਹੀ ਜਵਾਲਾ ਭੜਕੀ ਕਿ ਅਫਗਾਨੀ ਮਾਵਾਂ ਆਪਣੇ ਪੁੱਤਰਾਂ ਨੂੰ ਜੰਗ ਵਿਚ ਭੇਜਣ ਲੱਗੀਆਂ। ਅਮੀਰ-ਗਰੀਬ ਸਾਰੇ ਘਰਾਂ ਵਿੱਚੋਂ ਦੋ-ਦੋ ਅਤੇ ਤਿੰਨ-ਤਿੰਨ ਜਹਾਦੀ ਲੜਾਈ ਲਈ ਹਾਜਰ ਕੀਤੇ ਗਏ। ਇਸ ਲਸ਼ਕਰ ਨੂੰ ਦੋ ਹਿੱਸਿਆ ਵਿਚ ਵੰਡਿਆ ਗਿਆ। ਪਹਿਲਾ ਭਾਗ ਸ਼ਾਹੀ ਖਾਨਦਾਨ ਦੇ ਆਦਮੀਆਂ ਦੇ ਅਧੀਨ ਸੀ। ਇਸ ਵਿਚ ੩੦ ਹਜਾਰ ਫੌਜ ਅਤੇ ੪੦ ਤੋਪਾਂ ਸਨ। ਦੂਜਾ ਹਿੱਸਾ ਹਾਜੀ ਖਾਨ ਕਾਕੜ ਦੇ ਸਬਦ ਬਾਬਾਜਾਨ ਮੀਰ ਆਲਮ ਖਾਨ ਅਤੇ ਸ਼ਹਾਦਤ ਖਾਨ ਮੁਹੰਮਦ ਦੇ ਅਧੀਨ ਸੀ। ਇਸ ਵਿਚ ੧੦੦੦੦ ਮੁਲਖਈਆ, ੨੦੦੦ ਰਸਾਲਾ, ੬ ਤੋਪਾਂ ਅਤੇ ਸਬਦ ਦੇ ਮੁਰੀਦ ਸ਼ਾਮਲ ਸਨ।

ਇਨ੍ਹਾਂ ਦਿਨਾਂ ਵਿਚ ਪਿਸ਼ਾਵਰ ਦੀ ਬਹੁਤ ਸਾਰੀ ਫੌਜ ਲਾਹੌਰ ਗਈ ਹੋਈ ਸੀ। ਇਸ ਨੂੰ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਵਿਚ ਸ਼ਾਮਲ ਹੋਣ ਲਈ ਬੁਲਾਇਆ ਗਿਆ ਸੀ। ਇਸ ਦੇ ਨਾਲ ਹੀ ਥਕੇਵੇਂ ਕਰ ਕੇ ਸਰਦਾਰ ਹਰੀ ਸਿੰਘ ਨਲੂਆ ਨੂੰ ਤਾਪ ਚੜ੍ਹ ਗਿਆ ਸੀ। ਸਰਦਾਰ ਹਰੀ ਸਿੰਘ ਨਲੂਏ ਨੂੰ ਕਾਬਲ ਦੀਆਂ ਖਬਰਾਂ ਲਗਾਤਾਰ ਮਿਲ ਰਹੀਆਂ ਸਨ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਪੱਤਰ ਲਿਖ ਕੇ ਫੌਜ ਛੇਤੀ ਵਾਪਸ ਭੇਜਣ ਦੀ ਮੰਗ ਕੀਤੀ। ਪਰ ਇਹ ਚਿੱਠੀਆਂ ਮਹਾਰਾਜਾ ਰਣਜੀਤ ਸਿੰਘ ਨੂੰ ਸਮੇਂ ਸਿਰ ਨਾ ਦਿੱਤੀਆਂ ਗਈਆਂ।

੨੮ ਅਪ੍ਰੈਲ, ੧੮੩੭ ਨੂੰ ੪੦੦੦ ਦੇ ਲਸ਼ਕਰ ਨੇ ਜਮਰੌਦ ਦੇ ਕਿਲ੍ਹੇ ਉੱਤੇ ਅਚਾਨਕ ਹਮਲਾ ਕਰ ਦਿੱਤਾ। ਸਰਦਾਰ ਮਹਾਂ ਸਿੰਘ ਨੇ ਕਿਲ੍ਹੇ ਉੱਤੇ ਰੱਖੀਆਂ ਤੋਪਾਂ ਦਾਗਣ ਦਾ ਹੁਕਮ ਦੇ ਦਿੱਤਾ। ਸਾਰਾ ਦਿਨ ਦੋਵਾਂ ਪਾਸਿਆਂ ਤੋਂ ਗੋਲਾ-ਬਾਰੀ ਹੁੰਦੀ ਰਹੀ। ਬਹੁਤ ਸਾਰੇ ਅਫਗਾਨ ਮਾਰੇ ਗਏ। ਉਹ ਇਕ ਗਜ ਵੀ ਅੱਗੇ ਨਾ ਵਧ ਸਕੇ। ਦੂਜੇ ਦਿਨ ਅਫਗਾਨਾਂ ਨੇ ਫਿਰ ਹਮਲਾ ਕਰ ਦਿੱਤਾ। ਗੋਲਾਬਾਰੀ ਵਿਚ ਕਿਲ੍ਹੇ ਦੀ ਇਕ ਬਾਹੀ ਢਹਿ ਗਈ। ਪਰ ਅਫਗਾਨ ਫੌਜ ਦਾ ਕਿਲ੍ਹੇ ਅੰਦਰ ਵੜਨ ਦਾ ਹੌਂਸਲਾ ਨਾ ਪਿਆ। ਸਰਦਾਰ ਮਹਾਂ ਸਿੰਘ ਨੇ ਕਿਲ੍ਹੇ ਦੀ ਦੀਵਾਰ ਵਿਚ ਰੇਤ ਦੀਆਂ ਬੋਰੀਆਂ ਜੋੜ ਕੇ ਇਸ ਨੂੰ ਭਰਵਾਇਆ ਅਤੇ ਬੀਬੀ ਹਰਸ਼ਰਨ ਕੌਰ ਦੇ ਹੱਥ ਸਰਦਾਰ ਹਰੀ ਸਿੰਘ ਨਲੂਏ ਨੂੰ ਸੰਦੇਸ਼ ਭੇਜਿਆ। ਇਹ ਬੀਬੀ ਅਫਰੀਦਣਾਂ ਦਾ ਭੇਸ ਧਾਰ ਕੇ ਤੁਰੀ ਅਤੇ ਜਾ ਕੇ ਸਰਦਾਰ ਹਰੀ ਸਿੰਘ ਨਲੂਏ ਨੂੰ ਇਹ ਸੰਦੇਸ਼ ਦਿੱਤਾ। ਸ. ਮਹਾਂ ਸਿੰਘ ਦਾ ਖਤ ਵੀ ਸਰਦਾਰ ਨਲੂਏ ਨੇ ਮਹਾਰਾਜਾ ਸਾਹਿਬ ਵੱਲ ਭਿਜਵਾਇਆ ਅਤੇ ਆਪ ੧੦ ਹਜ਼ਾਰ ਫੌਜ ਲੈ ਕੇ ਜਮਰੌਦ ਵੱਲ ਤੁਰ ਪਏ। ਤੀਜੇ ਦਿਨ ਅਫਗਾਨ ਅਜੇ ਕਿਲ੍ਹੇ ਵਿਚ ਦਾਖਲ ਹੋਣ ਦੀਆਂ ਵਿਚਾਰਾਂ ਹੀ ਕਰ ਰਹੇ ਸਨ ਕਿ ਸਰਦਾਰ ਹਰੀ ਸਿੰਘ ਨਲੂਏ ਨੇ ਉਨ੍ਹਾਂ ਉੱਤੇ ਹਮਲਾ ਕਰ ਦਿੱਤਾ। ਅਫਗਾਨਾਂ ਵਿਚ ਇਹ ਖਬਰ ਫੈਲ ਗਈ ਕਿ ਸਰਦਾਰ ਹਰੀ ਸਿੰਘ ਨਲੂਆ ਆਪ ਆ ਗਿਆ ਹੈ। ਅਫਗਾਨਾਂ ਵਿਚ ਭਾਜੜ ਪੈ ਗਈ। ਇਕ-ਦੂਜੇ ਦੇ ਅੱਗੇ ਹੋ ਭੱਜਦੇ ਦਰਿਆ ਖੈਬਰ ਵਿਚ ਜਾ ਵੜੇ। ਸਰਦਾਰ ਹਰੀ

ਸਿੰਘ ਨਲੂਆ ਭੱਜੀ ਜਾਂਦੀ ਫੌਜ ਦਾ ਪਿੱਛਾ ਕਰਨ ਦੇ ਹੱਕ ਵਿਚ ਨਹੀਂ ਸੀ। ਪਰ ਸਰਦਾਰ ਨਿਧਾਨ ਸਿੰਘ ਆਪਣੇ ਜੋਸ਼ ਵਿਚ ਵੈਰੀਆਂ ਦਾ ਪਿੱਛਾ ਕਰਦਾ ਦਰੇ ਦੇ ਅੰਦਰ ਚਲਾ ਗਿਆ। ਉਸ ਦੇ ਪਿੱਛੇ ਸਰਦਾਰ ਹਰੀ ਸਿੰਘ ਨਲੂਏ ਨੂੰ ਵੀ ਦਰੇ ਵਿਚ ਜਾਣਾ ਪਿਆ। ਉਹ 'ਸ਼ਰਕਪਰ' ਨਾਂ ਦੇ ਸਥਾਨ ਉੱਤੇ ਜਾ ਰਹੇ ਸਨ। ਜਦੋਂ ਇਕ ਚਟਾਨ ਵਿਚ ਬਣੀ ਗੁਫਾ ਵਿਚ ਕੁਝ ਗਾਜ਼ੀ ਛਿਪੇ ਹੋਏ ਸਨ। ਉਨ੍ਹਾਂ ਵੱਲ ਸਰਦਾਰ ਨਲੂਏ ਦਾ ਬਾਡੀਗਾਰਡ ਸਰਦਾਰ ਅਜਾਇਬ ਸਿੰਘ (ਰੰਧਾਵਾ) ਅੱਗੇ ਵਧਿਆ। ਉਨ੍ਹਾਂ ਨੇ ਅੱਗੋਂ ਗੋਲੀ ਚਲਾ ਦਿੱਤੀ। ਜਿਸ ਨਾਲ ਉਹ ਉੱਥੇ ਹੀ ਡਿੱਗ ਕੇ ਚੜ੍ਹਾਈ ਕਰ ਗਿਆ। ਸਰਦਾਰ ਹਰੀ ਸਿੰਘ ਨਲੂਏ ਨੇ ਆਪਣੇ ਕੁਮੇਦਾਨ ਨੂੰ ਡਿੱਗਦਾ ਦੇਖਿਆ ਤਾਂ ਆਪਣਾ ਘੋੜਾ ਰੋਕ ਕੇ ਉਸ ਗੁਫਾ ਵੱਲ ਅੱਗੇ ਵਧੇ। ਲੁਕੇ ਹੋਏ ਗਾਜ਼ੀਆਂ ਨੇ ਸਰਦਾਰ ਹਰੀ ਸਿੰਘ ਨਲੂਏ ਉੱਤੇ ਦੋ ਗੋਲੀਆਂ ਚਲਾ ਦਿੱਤੀਆਂ। ਇਕ ਉਨ੍ਹਾਂ ਦੀ ਛਾਤੀ ਵਿਚ ਵੱਜੀ ਇਕ ਵੱਖੀ ਵਿਚ। ਸਰਦਾਰ ਹਰੀ ਸਿੰਘ ਨਲੂਏ ਨੇ ਜ਼ਖਮੀ ਹੋਣ ਦਾ ਕਿਸੇ ਨੂੰ ਪਤਾ ਨਾ ਲੱਗਣ ਦਿੱਤਾ ਅਤੇ ਘੋੜੇ ਦੀਆਂ ਵਾਗਾਂ ਮੋੜ ਕੇ ਕਿਲ੍ਹੇ ਵਿਚ ਆ ਗਏ। ਇਸ ਬਾਰੇ ਕਾਦਰਯਾਰ ਨੇ ਲਿਖਿਆ ਹੈ।

*ਵਾਉ ਵ ਗਿਆ ਹਵਾ ਦੇ ਵਾਂਗ ਘੋੜਾ, ਜਿਵੇਂ ਨਿਕਲਿਆ ਤੀਰ ਕਮਾਨ ਵਿੱਚੋਂ।*
*ਹਠ ਨਾਲ ਸੀ ਉੱਤੇ ਸਰਦਾਰ ਬੈਠਾ, ਐਪਰ ਨਿਕਲਦੀ ਪਈ ਸੀ ਜਾਨ ਵਿੱਚੋਂ।*

ਕਿਲ੍ਹੇ ਤਕ ਆਉਂਦਿਆਂ ਸਰਦਾਰ ਹਰੀ ਸਿੰਘ ਨਲੂਏ ਦਾ ਖ਼ੂਨ ਬਹੁਤ ਵਹਿ ਗਿਆ ਸੀ। ਉਸ ਦੀ ਮਲੱਮ ਪੱਟੀ ਕੀਤੀ ਗਈ। ਪਰ ਜ਼ਖਮ ਡੂੰਘੇ ਸਨ। ਇਸ ਕਰ ਕੇ ਆਪ ਉਸੇ ਰਾਤ ਚੜ੍ਹਾਈ ਕਰ ਗਏ। ਕਿਲ੍ਹੇ ਦੇ ਅੰਦਰ ਹੀ ਚੜ੍ਹਦੇ ਪਾਸੇ ਕਨਾਤਾਂ ਲਗਾ ਕੇ ਰਾਤ ਨੂੰ ਹੀ ਉਨ੍ਹਾਂ ਦਾ ਅੰਤਮ ਸਸਕਾਰ ਕੀਤਾ ਗਿਆ। ਕਿਲ੍ਹੇ ਵਿਚ ਹੀ ਉਨ੍ਹਾਂ ਦੀ ਯਾਦਗਾਰ ਉਸਾਰੀ ਗਈ ਜੋ ਕਿ ਅੱਜ ਤੱਕ ਮੌਜੂਦ ਹੈ। ਸਰਦਾਰ ਹਰੀ ਸਿੰਘ ਨਲੂਏ ਦੀ ਮੌਤ ਨੂੰ ਗੁਪਤ ਰੱਖਿਆ ਗਿਆ ਸੀ। ਇਸ ਲਈ ਅਫਗਾਨਾਂ ਦਾ ਕਿਲ੍ਹੇ ਦੇ ਨੇੜੇ ਫਟਕਣ ਦਾ ਹੀਆ ਨਾ ਪਿਆ। ਸਰਦਾਰ ਹਰੀ ਸਿੰਘ ਨਲੂਆ ਦਾ ਆਮ ਲੋਕਾਂ ਵਿਚ ਤਾਂ ਪੂਰਾ ਰੋਹਬ-ਦਾਅਬ ਅਤੇ ਦਬ-ਦਬਾਅ ਹੈ ਹੀ ਸੀ ਪ੍ਰੰਤੂ ਸੰਸਾਰ ਵਿਚ ਅਜਿੱਤ ਸਮਝੇ ਜਾਂਦੇ ਪਠਾਣਾਂ ਅੰਦਰ ਤਾਂ ਸਰਦਾਰ ਨਲੂਆ ਇਕ ਹਊਆ ਹੀ ਸਨ। ਇਹ ਪਠਾਣ ਉਨ੍ਹਾਂ ਤੋਂ ਇਤਨੇ ਭੈ-ਭੀਤ ਸਨ ਕਿ ਉਨ੍ਹਾਂ ਅੰਦਰ ਕਾਂਬਾ ਛੇੜਨ ਲਈ ਸਰਦਾਰ ਨਲੂਆ ਦਾ ਨਾਂ ਹੀ ਕਾਫੀ ਸੀ। ਪਠਾਣੀਆਂ ਤਾਂ ਆਪਣੇ ਰੋਂਦੇ ਹੋਏ ਬੱਚਿਆਂ ਨੂੰ ਚੁੱਪ ਕਰਾਉਣ ਲਈ ਆਪਣੀ ਭਾਸ਼ਾ "ਪਸ਼ਤੋ" ਵਿਚ ਕਹਿ ਦਿੰਦੀਆਂ ਸਨ "ਚੁਪ ਸ਼ਾ ਹਰੀਆ ਰਾਗਲੇ" ਚੁੱਪ ਕਰ ਬੱਚੇ ਨਹੀਂ ਤਾਂ ਹਰੀ ਸਿੰਘ ਆ ਜਾਵੇਗਾ। ਦੁਨੀਆਂ ਵਿਚ ਸ਼ਾਇਦ ਹੀ ਕੋਈ ਅਜਿਹਾ ਜਰਨੈਲ ਹੋਇਆ ਹੋਵੇ ਜਿਸ ਦੇ ਨਾਂ ਤੋਂ ਹੀ ਦੁਸ਼ਮਣ ਕੰਬਦਾ ਹੋਵੇ।

■

# ਨਸ਼ੇ ਨੇ ਮਾੜੇ

-ਸ. ਰਣਜੀਤ ਸਿੰਘ*

ਸਾਰੀਆਂ ਬੁਰੀਆਂ ਚੀਜ਼ਾਂ ਨਾਲੋਂ, ਵੱਧ ਨਸ਼ੇ ਨੇ ਮਾੜੇ।
ਲੱਖਾਂ ਵਸਦੇ ਰਸਦੇ ਟੱਬਰ, ਇਨ੍ਹਾਂ ਹੈਨ ਉਜਾੜੇ।
ਇਨ੍ਹਾਂ ਧੱਕੇ ਚੜ੍ਹੇ ਜੋ, ਮਾੜੇ ਬੰਦੇ ਦੀ ਗੱਲ ਛੱਡੋ,
ਮੁੜ ਕੇ ਫੇਰ ਨਾ ਉੱਠਣ ਦਿੱਤੇ, ਬੜੇ ਬੜੇ ਰਜਵਾੜੇ।
ਸ਼ਾਮੀਂ ਠੇਕੇ ਉੱਤੇ ਦੇਖੋ, ਲੱਗੀਆਂ ਕਿਵੇਂ ਕਤਾਰਾਂ।
ਪੀ ਕੇ ਦੋ ਘੁੱਟ ਦਾਰੂ ਦੇ, ਪਏ ਲੁੱਟਣ ਮੌਜ ਬਹਾਰਾਂ।
ਬੱਚੇ ਘਰ ਵਿਚ ਬੈਠੇ ਭੁੱਖੇ, ਰਾਹ ਬਾਪੂ ਦਾ ਦੇਖਣ,
ਢੋਲ ਜਿਨ੍ਹਾਂ ਦੇ ਹੋਣ ਸ਼ਰਾਬੀ, ਰੁਲ਼ ਜਾਂਦੀਆਂ ਮੁਟਿਆਰਾਂ।
ਥੁੱਕੀ ਜਾਂਦਾ ਚਾਰ ਚੁਫੇਰੇ, ਮੂੰਹ ਵਿਚ ਪਾ ਕੇ ਜਰਦਾ।
ਬੈਠਣ ਜੋਗੀ ਥਾਂ ਨਾ ਛੱਡੇ, ਸਾਰੀ ਗੰਦੀ ਕਰਦਾ।
ਸ਼ਕਲ ਵਿਗਾੜੇ ਬੰਦੇ ਦੀ, ਤੇ ਮੂੰਹ ਦਾ ਕੈਂਸਰ ਹੋਵੇ,
ਦੇਖੋ ਅਕਲ ਬੰਦੇ ਦੀ, ਉਸ ਤੋਂ ਫੇਰ ਨਾ ਭੋਰਾ ਡਰਦਾ।
ਪਾਨ ਬੀੜੇ ਦੀ ਹੁੰਦੀ ਮਿੱਤਰੋ, ਸਭ ਤੋਂ ਗੱਲ ਨਿਆਰੀ।
ਕੰਧਾਂ ਬੂਹੇ ਗੰਦੇ ਕਰਦਾ, ਮਾਰ ਮਾਰ ਪਿਚਕਾਰੀ।
ਆਪਣੇ ਕੱਪੜੇ ਵੀ ਹੋ ਜਾਂਦੇ, ਉਸ ਦੇ ਰੰਗ ਬਿਰੰਗੇ।
ਕੰਮ ਮੁਕਾ ਕੇ ਹਟਿਆ ਹੋਵੇ, ਜਿੱਦਾਂ ਕੋਈ ਲਲਾਰੀ।
ਪਿੰਡਾਂ ਦੇ ਵਿਚ ਬਹੁਤੇ ਬੰਦੇ, ਵਰਤਣ ਲੱਗ ਪਏ ਡੋਡੇ।
ਚਾਲੀ ਸਾਲ ਦੀ ਉਮਰ ਉਨ੍ਹਾਂ ਦੀ, ਲੱਕ ਹੋਏ ਨੇ ਕੋਡੇ।
ਬੈ ਬਾਦੀ ਨੇ ਮਾਰਿਆ, ਵਗਦਾ ਅੱਖਾਂ ਵਿੱਚੋਂ ਪਾਣੀ,
ਊਠ ਦੇ ਗੋਡਿਆਂ ਵਰਗੇ ਬਣਗੇ, ਸੁੱਜ ਕੇ ਦੋਵੇਂ ਗੋਡੇ।
ਨਵੇਂ ਗੱਭਰੂਆਂ ਦੇ ਵਿਚ ਅੱਜਕਲ੍ਹ, ਚੱਲ ਪਈ ਬਹੁਤੀ ਭੁੱਕੀ।
ਕੁੰਦਨ ਵਰਗੀ ਦੇਹੀ ਸੀ ਜੋ, ਕਾਨੇ ਵਾਂਗੂ ਸੁੱਕੀ।
ਚਿਹਰਾ ਪੀਲਾ ਹੱਥ ਕੰਬਦੇ, ਤੁਰਦਾ ਝੌਲੇ ਖਾ ਕੇ,
ਇਉਂ ਜਾਪਦੈ ਜੀਵਨ ਲੀਲਾ, ਬੱਸ ਮੁੱਕੀ ਕਿ ਮੁੱਕੀ।
ਦੇਸ਼ ਮੇਰੇ ਦੇ ਵੀਰ ਜੁਆਨੋ, ਕਰਨਾ ਪਊ ਕੋਈ ਚਾਰਾ।
ਕਿਉਂਕਿ ਜਨਮ ਮਨੁੱਖਾ, ਸਾਨੂੰ ਮਿਲਣਾ ਨਹੀਂ ਦੁਬਾਰਾ।
ਡੁੱਲ੍ਹੇ ਬੇਰ ਪੱਲੇ ਵਿਚ ਪਾ ਲੈ, ਅਜੇ ਨਾ ਭੋਰਾ ਵਿਗੜੇ,
ਜੇ ਤੂੰ ਚਾਹੁੰਨੈਂ ਚੰਗਾ ਬਣਨਾ, ਪਾ ਲੈ ਨਸ਼ਿਆਂ ਤੋਂ ਛੁਟਕਾਰਾ।
ਏਨਾਂ ਸਾਰਿਆਂ ਨਾਲੋਂ ਚੰਗਾ, ਨਾਮ ਦੀ ਮੰਗ ਖੁਮਾਰੀ।
ਮੁੜ ਕੇ ਫੇਰ ਕਦੇ ਨਾ ਉਤਰੇ, ਜੇ ਚੜ੍ਹ ਜੇ ਇੱਕ ਵਾਰੀ।
ਹਿੰਗ ਫਟਕੜੀ ਕੋਈ ਨਾ ਲੱਗੇ, ਤੇ ਰੰਗ ਵੀ ਹੋਵੇ ਚੋਖਾ,
ਰੱਬ ਵੀ ਤੇਰੇ ਉੱਤੋਂ ਬੰਦਿਆ, ਜਾਵੇ ਫਿਰ ਬਲਿਹਾਰੀ। ■

* ਵਾਰਡ ਨੰ: ੨੩, ਨੇੜੇ ਖਾਲਸਾ ਸਕੂਲ, ਖੰਨਾ-੧੪੧੪੦੧ (ਲੁਧਿਆਣਾ)। ਮੋ: ੯੮੧੪੫-੨੮੦੨੩




## ਸ੍ਰੀ ਗੁਰੂ ਰਾਮਦਾਸ ਹਸਪਤਾਲ ਵੱਲਾ, ਸ੍ਰੀ ਅੰਮ੍ਰਿਤਸਰ ਵਿਖੇ ੪ ਨਵੇਂ ਉਪਰੇਸ਼ਨ ਥਿਏਟਰਾਂ ਦਾ ਉਦਘਾਟਨ

ਸ੍ਰੀ ਅੰਮ੍ਰਿਤਸਰ: ੨ ਮਈ - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸ੍ਰੀ ਗੁਰੂ ਰਾਮਦਾਸ ਹਸਪਤਾਲ, ਵੱਲਾ ਵਿਖੇ ੪ ਨਵੇਂ ਉਪਰੇਸ਼ਨ ਥਿਏਟਰਾਂ ਦਾ ਪਰਦਾ ਹਟਾ ਕੇ ਉਦਘਾਟਨ ਕੀਤਾ। ਸ੍ਰੀ ਗੁਰੂ ਰਾਮਦਾਸ ਹਸਪਤਾਲ ਵੱਲਾ ਵਿਖੇ ਮਰੀਜਾਂ ਨੂੰ ਬਿਹਤਰ ਸਹੂਲਤਾਂ ਪ੍ਰਦਾਨ ਕਰਨ ਤੇ ਹਰ ਮਰੀਜ ਦਾ ਸਮੇਂ ਸਿਰ ਇਲਾਜ ਕਰਨ ਲਈ ਪਹਿਲਾਂ ਹੀ ੧੦ ਉਪ੍ਰੇਸ਼ਨ ਥਿਏਟਰ ਚੱਲ ਰਹੇ ਹਨ ਤੇ ਹੁਣ ਜ਼ਰੂਰਤ ਅਨੁਸਾਰ ੪ ਹੋਰ ਨਵੇਂ ਉਪਰੇਸ਼ਨ ਥਿਏਟਰ ਚਾਲੂ ਕੀਤੇ ਗਏ ਹਨ। ਇਸ ਤਰਾਂ ਕੁੱਲ ੧੪ ਉਪਰੇਸ਼ਨ ਥਿਏਟਰ ਮਰੀਜਾਂ ਦੀ ਸਹੂਲਤ ਲਈ ਚਾਲੂ ਕੀਤੇ ਗਏ ਹਨ।

ਉਦਘਾਟਨ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ.ਰਜਿੰਦਰ ਸਿੰਘ ਮਹਿਤਾ, ਟ੍ਰਸਟ ਦੇ ਸਕੱਤਰ ਸ. ਜੋਗਿੰਦਰ ਸਿੰਘ, ਐਡੀ:ਸਕੱਤਰ ਡਾ. ਏ.ਪੀ. ਸਿੰਘ, ਡਾਇਰੈਕਟਰ ਅਤੇ ਪ੍ਰਿੰਸੀਪਲ ਡਾ. ਗੀਤਾ ਸ਼ਰਮਾ, ਉਪਰੇਸ਼ਨ ਥਿਏਟਰ ਦੀ ਇੰਚਾਰਜ ਡਾ. ਰੁਚੀ ਗੁਪਤਾ, HOD ਡਾ. ਬਲਜੀਤ ਸਿੰਘ (ਢਿੱਲੋਂ), ਡਾ. ਭੁਪਿੰਦਰ ਸਿੰਘ, ਆਰਥੋ ਦੇ ਡਾ. ਬਲਜੀਤ ਸਿੰਘ, HOD E.N.T. ਡਾ. ਬਲਦੇਵ ਸਿੰਘ, ਡਾ.ਨਿਤਿਨ ਗਰਗ, ਡਾ. ਪੰਕਜ ਗੁਪਤਾ ਤੋਂ ਇਲਾਵਾ ਉਪਰੇਸ਼ਨ ਥਿਏਟਰ ਦਾ ਸਾਰਾ ਸਟਾਫ ਮੌਜੂਦ ਸੀ।

## ਜਥੇਦਾਰ ਅਵਤਾਰ ਸਿੰਘ ਵੱਲੋਂ ਸ੍ਰੀ ਗੁਰੂ ਨਾਨਕ ਕੰਨਿਆ ਸੀਨੀਅਰ ਸੈਕੰਡਰੀ ਸਕੂਲ ਦਾ ਨੀਂਹ ਪੱਥਰ ਰੱਖਿਆ

ਸ੍ਰੀ ਅੰਮ੍ਰਿਤਸਰ: ੨ ਮਈ - ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਮਲਕੀਅਤੀ ਜ਼ਮੀਨ 'ਤੇ ਪ੍ਰਸਿੱਧ ਵਿੱਦਿਅਕ ਅਦਾਰਾ ਸ੍ਰੀ ਗੁਰੂ ਨਾਨਕ ਕੰਨਿਆ ਸੀਨੀਅਰ ਸੈਕੰਡਰੀ ਸਕੂਲ ਜੋ ਕਿ ਭਾਈ ਗੁਰਦਾਸ ਹਾਲ, ਨਜ਼ਦੀਕ ਟਾਊਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਚੱਲ ਰਿਹਾ ਹੈ, ਦੀ ਨਵੀਂ ਇਮਾਰਤ ਉਸਾਰੀ ਕਰਵਾਉਣ ਲਈ ਬਾਬਾ ਕਸ਼ਮੀਰ ਸਿੰਘ ਜੀ ਭੂਰੀ ਵਾਲਿਆਂ ਨੂੰ ਕਾਰ-ਸੇਵਾ ਸੌਂਪੀ ਗਈ ਹੈ। ਸਕੂਲ ਦੀ ਨਵੀਂ ਉਸਾਰੀ ਲਈ ਕਾਰ-ਸੇਵਾ ਦੀ ਅਰੰਭਤਾ ਤੋਂ ਪਹਿਲਾਂ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਸ੍ਰੀ ਅਨੰਦ ਸਾਹਿਬ ਜੀ ਦਾ ਪਾਠ ਕੀਤਾ ਅਤੇ ਅਰਦਾਸੀਏ ਭਾਈ ਕੁਲਵਿੰਦਰ ਸਿੰਘ ਵੱਲੋਂ ਅਰਦਾਸ ਕੀਤੀ ਗਈ ਤੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਨੀਂਹ ਪੱਥਰ ਤੋਂ ਪਰਦਾ ਹਟਾਉਣ ਉਪਰੰਤ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ

ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣੇ ਵਾਲੇ, ਜਥੇ: ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਬਾਬਾ ਕਸ਼ਮੀਰ ਸਿੰਘ ਭੂਰੀਵਾਲੇ, ਸਕੱਤਰ ਸ. ਦਲਮੇਘ ਸਿੰਘ ਵੱਲੋਂ ਟੱਪ ਲਗਾ ਕੇ ਕਾਰ-ਸੇਵਾ ਅਰੰਭ ਕੀਤੀ ਗਈ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ ਤੇ ਸ. ਹਰਜਾਪ ਸਿੰਘ ਸੁਲਤਾਨਵਿੰਡ, ਬਾਬਾ ਸੁਖਵਿੰਦਰ ਸਿੰਘ, ਐਡੀ:ਸਕੱਤਰ ਸ. ਤਰਲੋਚਨ ਸਿੰਘ, ਸ. ਮਨਜੀਤ ਸਿੰਘ ਤੇ ਸ. ਮਹਿੰਦਰ ਸਿੰਘ ਆਹਲੀ, ਐਡੀ:ਸਕੱਤਰ ਟ੍ਰਸਟ ਡਾ.ਏ.ਪੀ.ਸਿੰਘ, ਮੀਤ ਸਕੱਤਰ ਸ. ਦਿਲਜੀਤ ਸਿੰਘ, ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਸ. ਪਰਮਜੀਤ ਸਿੰਘ, ਡਾਇਰੈਕਟਰ ਐਜੂਕੇਸ਼ਨ ਸ. ਗੁਰਮੋਹਨ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ, ਅਤੇ ਸ੍ਰੀ ਗੁਰੂ ਨਾਨਕ ਕੰਨਿਆ ਸੀਨੀਅਰ ਸੈਕੰਡਰੀ ਸਕੂਲ ਦਾ ਸਮੁੱਚਾ ਸਟਾਫ ਹਾਜ਼ਰ ਸੀ।

## ਸਿੱਖ ਧਰਮ ਅਤੇ ਸਿੱਖ ਇਤਿਹਾਸ ਵਿਸ਼ੇ ’ਤੇ ਸੈਮੀਨਾਰ

ਚੰਡੀਗੜ੍ਹ : ੨੪ ਅਪ੍ਰੈਲ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਸੰਚਾਲਿਤ ‘ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ’ ਦੁਆਰਾ ‘ਸਿੱਖ ਧਰਮ ਅਤੇ ਸਿੱਖ ਇਤਿਹਾਸ’ ਵਿਸ਼ੇ ’ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਵਿਚ ਹਾਜ਼ਰ ਸਰੋਤਿਆਂ ਦਾ ਸਵਾਗਤ ਕਰਦੇ ਹੋਏ ਡਾ. ਕਿਰਪਾਲ ਸਿੰਘ ਨੇ ਦੱਸਿਆ ਕਿ ਜਦੋਂ ਅੰਗਰੇਜ਼ਾਂ ਦਾ ਅਰੰਭ ਵਿਚ ਪੰਜਾਬ ਦੇ ਨਾਲ ਸੰਪਰਕ ਹੋਇਆ ਤਾਂ ਉਸ ਵੇਲੇ ਉਹ ਇੱਥੋਂ ਦੀ ਭਾਸ਼ਾ, ਸੰਸਕ੍ਰਿਤੀ, ਸਭਿਆਚਾਰ ਦਾ ਗਿਆਨ ਨਾ ਹੋਣ ਦੇ ਕਾਰਨ ਸਿੱਖ ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ-ਉੱਚਤਾ, ਅਧਿਆਤਮਿਕਤਾ ਨੂੰ ਨਹੀਂ ਸਮਝ ਸਕੇ। ਇਸੇ ਕਾਰਨ ਉਹ ਸਿੱਖ ਧਰਮ ਦਾ ਚੰਗੀ ਤਰ੍ਹਾਂ ਅਧਿਐਨ ਨਹੀਂ ਕਰ ਸਕੇ। ਇਸ ਮੌਕੇ ’ਤੇ ਸੈਮੀਨਾਰ ਦੇ ਮੁੱਖ ਵਕਤਾ ਇਤਿਹਾਸਕਾਰ ਡਾ. ਨਾਜ਼ਰ ਸਿੰਘ, ਡਾ. ਦਲਬੀਰ ਸਿੰਘ, ਡਾ. ਕੁਲਵਿੰਦਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਨਿਰਦੇਸ਼ਕ ਸ. ਰੂਪ ਸਿੰਘ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੇ ਸਿੱਖ ਇਤਿਹਾਸ ਤੇ ਇਤਿਹਾਸਕਾਰਾਂ ’ਤੇ ਚਾਨਣਾ ਪਾਉਂਦਿਆਂ ਆਪੋ-ਆਪਣੇ ਵਿਚਾਰ ਰੱਖੇ। ਸੈਮੀਨਾਰ ਦੇ ਦੌਰਾਨ ਮੰਚ-ਸੰਚਾਲਨ ਰੀਸਰਚ ਸਕਾਲਰ ਸ. ਚਮਕੌਰ ਸਿੰਘ ਅਤੇ ਸੈਮੀਨਾਰ ਦੇ ਅੰਤ ਵਿਚ ਸ. ਸੁਖਮਿੰਦਰ ਸਿੰਘ ਗੱਜਣਵਾਲਾ ਨੇ ਆਏ ਹੋਏ ਸਾਰੇ ਮਹਿਮਾਨਾਂ ਅਤੇ ਸ੍ਰੋਤਿਆਂ ਦਾ ਧੰਨਵਾਦ ਕੀਤਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਮੰਜੀ ਸਾਹਿਬ (ਅੰਬਾਲਾ ਸ਼ਹਿਰ) ਨਾਲ ਜੁੜੇ ਗੁਰਦੁਆਰਾ ਬਾਦਸ਼ਾਹੀ ਬਾਗ ਵਿਖੇ ਮਿਤੀ ੬ ਅਪ੍ਰੈਲ ਤੇ ੬ ਮਈ ੨੦੧੨ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਦੌਰਾਨ ਕ੍ਰਮਵਾਰ ੩੪ ਅਤੇ ੩੫ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਚੱਲ ਰਹੇ ਸਿੱਖ ਮਿਸ਼ਨ ਕਲਕੱਤਾ ਪੂਰਬੀ ਭਾਰਤ ਦੇ ਜਨਰਲ ਸਕੱਤਰ ਸ. ਜਗਮੋਹਨ ਸਿੰਘ ਅਤੇ ਪ੍ਰਚਾਰਕ ਸਾਹਿਬਾਨ ਭਾਈ ਹਰਵਿੰਦਰ ਸਿੰਘ, ਭਾਈ ਪਰਵਿੰਦਰ ਸਿੰਘ, ਭਾਈ ਪਰਗਟ ਸਿੰਘ ਅਤੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਵਿਦਿਆਰਥੀ ਭਾਈ ਚਰਨਜੀਤ ਸਿੰਘ ਵੱਲੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਡੇਹਰੀ ਆਨ ਸੋਨ ਬਜ਼ਾਰ, ਬਿਹਾਰ ਵਿਖੇ ੯ ਮਾਰਚ ਤੋਂ ੧੪ ਮਾਰਚ ੨੦੧੨ ਤਕ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਦੌਰਾਨ ੪੨ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਦੌਰਾਨ ਸੰਗਤਾਂ ਨੂੰ ਭੇਟਾ ਰਹਿਤ ਗੁਰਮਤਿ ਲਿਟਰੇਚਰ ਵੰਡਿਆ ਗਿਆ।

## ਹਲਕਾ ਦੁੱਗਰੀ (ਲੁਧਿਆਣਾ) ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਬੀਬੀ ਜਸਵਿੰਦਰ ਕੌਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਦੁੱਗਰੀ ਜ਼ਿਲ੍ਹਾ ਲੁਧਿਆਣਾ ਵਿਖੇ ੧੪ ਅਪ੍ਰੈਲ ੨੦੧੨ ਨੂੰ ਬੱਚਿਆਂ ਦੇ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਤਹਿਤ ਮਿਤੀ ੧੫ ਅਪ੍ਰੈਲ ੨੦੧੨ ਨੂੰ ਗੁਰਦੁਆਰਾ ਸਿੰਘ ਸਭਾ ਬਸੰਤ ਐਵੀਨਿਊ ਵਿਖੇ ਪੰਜ ਪਿਆਰੇ ਸਾਹਿਬਾਨ ਵੱਲੋਂ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ ਗਈ ਜਿਸ ਵਿਚ ੨੨ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਬਲਵਿੰਦਰ ਸਿੰਘ ਤੋਂ ਇਲਾਵਾ ਬੀਬੀ ਕਿਰਨਜੋਤ ਕੌਰ ਪ੍ਰਚਾਰਕ ਅਤੇ ਭਾਰੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ।

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਹਰਜਿੰਦਰ ਸਿੰਘ ਇੰਚਾਰਜ ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਮਿਤੀ ੨੦ ਮਾਰਚ ੨੦੧੨ ਨੂੰ ਗੁਰਦੁਆਰਾ ਸ੍ਰੀ ਗੁਰੂ ਨਾਨਕ ਘਾਟ ਕਟਾਰਮੱਲ ਜ਼ਿਲ੍ਹਾ ਬਿਜਨੌਰ (ਯੂ.ਪੀ.) ਵਿਖੇ ਹੋਏ ਅੰਮ੍ਰਿਤ ਸੰਚਾਰ ਸਮਾਗਮ ਦੌਰਾਨ ੧੦੭ ਪ੍ਰਾਣੀ, ਗੁਰਮਤਿ ਪ੍ਰਚਾਰ ਸੁਸਾਇਟੀ ਜਸਪੁਰ ਦੇ ਸਹਿਯੋਗ ਨਾਲ ਪਿੰਡ ਮਨਕੰਠਪੁਰ ਗੜੀ ਵਿਖੇ ਮਿਤੀ ੧੨ ਅਪ੍ਰੈਲ ੨੦੧੨ ਨੂੰ ੪੯ ਪ੍ਰਾਣੀ ਅਤੇ ਖਾਲਸਾ ਗਰੁੱਪ ਦੇ ਸਹਿਯੋਗ ਨਾਲ ਗੁਰਦੁਆਰਾ

ਗੋਲ ਮਾਰਕੀਟ ਰੁਦਰਪੁਰ ਵਿਖੇ ਮਿਤੀ ੧੯ ਅਪ੍ਰੈਲ ੨੦੧੨ ਨੂੰ ੩੦ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਉਪਰੋਕਤ ਸਮਾਗਮਾਂ ਦੌਰਾਨ ਸਾਰੇ ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਖਾਲਸਾ ਸਾਜਨਾ ਦਿਵਸ ਨੂੰ ਸਮਰਪਿਤ ਸਿੱਖ ਮਿਸ਼ਨ, ਜੰਮੂ-ਕਸ਼ਮੀਰ ਵੱਲੋਂ ਲੋਕਲ ਕਮੇਟੀ ਦੇ ਸਹਿਯੋਗ ਨਾਲ ਗੁਰਦੁਆਰਾ ਛੇਵੀਂ ਪਾਤਸ਼ਾਹੀ ਨੌਸ਼ਹਿਰਾ (ਰਜੌਰੀ) ਵਿਖੇ ਮਿਤੀ ੭ ਅਪ੍ਰੈਲ ੨੦੧੨ ਨੂੰ ੧੯੬ ਪ੍ਰਾਣੀ ਅਤੇ ਗੁਰਦੁਆਰਾ ਸਿੰਘ ਸਭਾ (ਊਧਮਪੁਰ) ਵਿਖੇ ਮਿਤੀ ੨੯ ਅਪ੍ਰੈਲ ੨੦੧੨ ਨੂੰ ੧੨੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

ਇਸ ਮੌਕੇ ਲੋਕਲ ਕਮੇਟੀ ਦੇ ਪ੍ਰਧਾਨ ਸ. ਬਲਜੀਤ ਸਿੰਘ, ਇੰਚਾਰਜ ਭਾਈ ਸਵਰਨ ਸਿੰਘ ਖਾਲਸਾ, ਡਿਸਟ੍ਰਿਕਟ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਮਰ ਸਿੰਘ ਤੋਂ ਇਲਾਵਾ ਭਾਈ ਰਜਿੰਦਰ ਸਿੰਘ ਪ੍ਰਚਾਰਕ, ਭਾਈ ਕੋਮਲਜੀਤ ਸਿੰਘ ਪ੍ਰਚਾਰਕ, ਭਾਈ ਤਰਨਜੀਤ ਸਿੰਘ (ਕਲਰਕ), ਭਾਈ ਨਰਿੰਦਰ ਸਿੰਘ ਆਦਿ ਹਾਜ਼ਰ ਸਨ।

## ਸਿੱਖ ਵਿਰਸਾ ਸੰਭਾਲ ਲਹਿਰ ਤਹਿਤ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਵਿਰਸਾ ਸੰਭਾਲ ਲਹਿਰ ਤਹਿਤ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੈਂਬਰ ਜਥੇਦਾਰ ਰਤਨ ਸਿੰਘ ਜੱਫਰਵਾਲ ਦੀ ਅਗਵਾਈ ਵਿਚ ਹਲਕਾ ਧਾਰੀਵਾਲ ਦੇ ਪਿੰਡ ਖੋਖਰ ਰਾਜਪੂਤ ਵਿਖੇ ਮਿਤੀ ੨੫-੩-੨੦੧੨ ਨੂੰ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਤਹਿਤ ੬੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਤੋਂ ਇਲਾਵਾ ਵੱਖ-ਵੱਖ ਪਿੰਡਾਂ ਵਿਖੇ ਸ਼ਬਦ ਚੌਕੀਆਂ ਕੱਢੀਆਂ ਗਈਆਂ। ਭਾਈ ਗੁਰਨਾਮ ਸਿੰਘ ਪ੍ਰਚਾਰਕ ਨੇ ਪਿੰਡਾਂ ਵਿਚ ਧਾਰਮਿਕ ਫਿਲਮਾਂ ਵਿਖਾਈਆਂ ਅਤੇ ਸੰਗਤਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਤ ਕੀਤਾ। ਇਨ੍ਹਾਂ ਸਮਾਗਮਾਂ ਵਿਚ ਭਾਈ ਜਰਨੈਲ ਸਿੰਘ ਖੁੰਦਾ ਢਾਡੀ ਜਥਾ ਧਰਮ ਪ੍ਰਚਾਰ ਕਮੇਟੀ, ਭਾਈ ਕੰਵਲਜੀਤ ਸਿੰਘ ਦਾ ਕਵੀਸ਼ਰੀ ਜਥਾ ਅਤੇ ਭਾਈ ਗੁਰਵਿੰਦਰ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਤੇ ਭਾਈ ਗੁਰਨਾਮ ਸਿੰਘ ਨੇ ਹਾਜ਼ਰੀ ਭਰੀ।

## ਗੁਰਦੁਆਰਾ ਸਿੰਘ ਸਭਾ ਬੇਲ ਤਲਾ, ਗੁਹਾਟੀ (ਅਸਾਮ) ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਗਿਆਨੀ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਖਾਲਸਾ ਪੰਥ ਦੇ ਸਾਜਣਾ ਦਿਵਸ ਮੌਕੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਬੇਲ ਤਲਾ ਗੁਹਾਟੀ (ਅਸਾਮ) ਵਿਖੇ ਵਿਸ਼ੇਸ਼ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤੇ ਗਏ। ਜਿਸ ਤਹਿਤ ੧੪ ਅਪ੍ਰੈਲ ੨੦੧੨ ਨੂੰ ੪੦ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਮੌਕੇ ਗਿਆਨੀ ਮਹਿਤਾਬ ਸਿੰਘ ਯੂ.ਪੀ. ਢਾਡੀ ਜਥਾ, ਭਾਈ ਜਸਪਾਲ ਸਿੰਘ ਪ੍ਰਧਾਨ, ਭਾਈ ਗੁਰਭੇਜ ਸਿੰਘ ਏਕਲਗੱਡਾ ਸੈਕਟਰੀ, ਸ. ਟਹਿਲ ਸਿੰਘ ਪ੍ਰਧਾਨ, ਸ. ਸਤਨਾਮ ਸਿੰਘ ਖਾਲਸਾ ਐਡਵਾਈਜ਼ਰ, ਬਾਬਾ ਘੋਲਾ ਸਿੰਘ ਕਾਰ ਸੇਵਾ ਵਾਲੇ ਅਤੇ ਬਾਬਾ ਗੁਰਨਾਮ ਸਿੰਘ ਕਾਰ ਸੇਵਾ ਵਾਲਿਆਂ ਨੇ ਵਿਸ਼ੇਸ਼ ਸੇਵਾਵਾਂ ਨਿਭਾਈਆਂ।

# ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪ੍ਰੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਅਪ੍ਰੈਲ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੪-੧੨ | ਗੁ: ਸਾਹਿਬ ਗੁਰੂ ਨਾਨਕ ਦਰਬਾਰ, ਅੰਬਰਪੁਰ, ਜੇ.ਪੀ. ਨਗਰ, ਯੂ.ਪੀ. | ੫੨ |
| ੧-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੭੪ |
| ੪-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੭੦ |
| ੭-੪-੧੨ | ਗੁ: ਸਾਹਿਬ ਪਾਤਸ਼ਾਹੀ ਛੇਵੀਂ, ਨੌਸ਼ਹਿਰਾ ਰਜੌਰੀ (ਜੰਮੂ-ਕਸ਼ਮੀਰ) | ੧੯੬ |
| ੮-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੨੫ |
| ੮-੪-੧੨ | ਪਿੰਡ ਮਾਕੋਵਾਲ, ਫਤਿਹਗੜ੍ਹ ਚੂੜੀਆਂ (ਸ੍ਰੀ ਅੰਮ੍ਰਿਤਸਰ) | ੧੦੦ |
| ੮-੪-੧੨ | ਗੁਰਦੁਆਰਾ ਟਾਹਲਾ ਸਾਹਿਬ, ਪਿੰਡ ਚੱਬਾ (ਸ੍ਰੀ ਅੰਮ੍ਰਿਤਸਰ) | ੧੬੨ |
| ੯-੪-੧੨ | ਪਿੰਡ ਕੋਹਾਲੀ ਜਾਗੋ ਸ਼ਹੀਦ (ਸ੍ਰੀ ਅੰਮ੍ਰਿਤਸਰ) | ੫੬ |
| ੧੦-੪-੧੨ | ਪਿੰਡ ਸੱਖੋਵਾਲ (ਗੁਰਦਾਸਪੁਰ) | ੨੫ |
| ੧੧-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੪੬ |
| ੧੨-੪-੧੨ | ਗੁ: ਸਾਹਿਬ ਪਾਤਸ਼ਾਹੀ ਪੰਜਵੀਂ, ਬੁਰਜ ਸਾਹਿਬ (ਗੁਰਦਾਸਪੁਰ) | ੧੪੫ |
| ੧੨-੪-੧੨ | ਗੁਰਦੁਆਰਾ ਸਿੰਘ ਸਭਾ, ਗਾਜੀਆਬਾਦ, ਯੂ.ਪੀ. | ੬੮ |
| ੧੨-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੧੨ |
| ੧੩-੪-੧੨ | ਸ੍ਰੀ ਅਕਾਲ ਤਖਤ ਸਾਹਿਬ (ਵੈਸਾਖੀ) | ੧੮੦੦ |
| ੧੪-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੩ |
| ੧੫-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੭੪ |
| ੧੬-੪-੧੨ | ਫਤਿਹਗੜ੍ਹ ਚੂੜੀਆਂ (ਸ੍ਰੀ ਅੰਮ੍ਰਿਤਸਰ) | ੪੨ |
| ੧੭-੪-੧੨ | ਪਿੰਡ ਢਿੱਪਾਂਵਾਲੀ, ਫਾਜ਼ਿਲਕਾ | ੮੦ |
| ੧੮-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੩੨੦ |
| ੧੮-੪-੧੨ | ਪ੍ਰਚਾਰ ਵਹੀਰ ਹਲਕਾ ਫਾਜ਼ਿਲਕਾ ਪਿੰਡ ਪਾਕਾਂ ਵਾਲੀ | ੮੦ |
| ੧੯-੪-੧੨ | ਪਿੰਡ ਘੱਟਿਆਂਵਾਲੀ ਜੱਟਾ, ਫਾਜ਼ਿਲਕਾ | ੨੫ |
| ੨੦-੪-੧੨ | ਪਿੰਡ ਮੁਰਾਦਵਾਲਾ, ਫਾਜ਼ਿਲਕਾ | ੨੬ |
| ੨੧-੪-੧੨ | ਪਿੰਡ ਕੰਧਵਾਲਾ ਹਾਜ਼ਰ ਖਾਂ, ਫਾਜ਼ਿਲਕਾ | ੮੦ |
| ੨੨-੪-੧੨ | ਪਿੰਡ ਦੋਬੁਰਜੀ (ਤਰਨਤਾਰਨ) | ੫੧ |
| ੨੨-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੪੨੨ |
| ੨੫-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੭੬ |
| ੨੭-੪-੧੨ | ਗੁਰਦੁਆਰਾ ਸਾਹਿਬ ਨਾਨਕਸਰ, ਕ੍ਰਿਸ਼ਨਾ ਨਗਰ, ਸ੍ਰੀ ਅੰਮ੍ਰਿਤਸਰ | ੩੨ |
| ੨੯-੪-੧੨ | ਗੁਰਦੁਆਰਾ ਸਿੰਘ ਸਭਾ ਸਾਹਿਬ, ਊਧਮਪੁਰ (ਜੰਮੂ-ਕਸ਼ਮੀਰ) | ੧੨੬ |
| ੨੯-੪-੧੨ | ਸ੍ਰੀ ਅਕਾਲ ਤਖਤ ਸਾਹਿਬ | ੨੬੨ |

## ਪਿੰਡ ਗੋਂਸਲਾ ਨੇੜੇ ਖੰਨਾ (ਲੁਧਿਆਣਾ) ਵਿਖੇ ਗੁਰਮਤਿ ਸਮਾਗਮ

ਭਾਈ ਜਗਦੇਵ ਸਿੰਘ ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਖਾਲਸਾ ਸਾਜਣਾ ਦਿਵਸ ਅਤੇ ਭਗਤ ਧੰਨਾ ਜੀ ਦੇ ਜਨਮ ਦਿਹਾੜੇ ਨੂੰ ਸਮਰਪਿਤ ਪਿੰਡ ਗੋਂਸਲਾ ਨੇੜੇ ਖੰਨਾ (ਲੁਧਿਆਣਾ) ਵਿਖੇ ਮਿਤੀ ੬ ਤੋਂ ੮ ਅਪ੍ਰੈਲ ੨੦੧੨ ਤਕ ਗੁਰਮਤਿ ਸਮਾਗਮ ਕਰਵਾਏ ਗਏ। ਸ੍ਰੀ ਕੇਸਗੜ੍ਹ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ ਜਿਸ ਵਿਚ ੧੧੦ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਮੌਕੇ ਸ. ਦਲਮੇਘ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ, ਭਾਈ ਹਰਪਾਲ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਫਤਿਹਗੜ੍ਹ ਸਾਹਿਬ, ਸ. ਰਵਿੰਦਰ ਸਿੰਘ ਖਾਲਸਾ, ਸ. ਸਰਬੰਸ ਸਿੰਘ ਮਾਣਕੀ ਮੈਂਬਰਾਨ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਇਲਾਕੇ ਦੇ ਹੋਰ ਪਤਵੰਤੇ ਸੱਜਣਾਂ ਨੇ ਹਾਜ਼ਰੀ ਭਰ ਕੇ ਵਿਚਾਰ ਸਾਂਝੇ ਕੀਤੇ। ਗੁਰੂ ਰਾਮਦਾਸ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਲਖਬੀਰ ਸਿੰਘ ਨੇ ਕਮੇਟੀ ਅਤੇ ਨਗਰ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕੀਤਾ।

## ਸਿੱਖ ਵਿਰਸਾ ਸੰਭਾਲ ਤਹਿਤ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਅਵਤਾਰ ਸਿੰਘ ਹੱਲੋਤਾਲੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਸਿੱਖ ਵਿਰਸਾ ਸੰਭਾਲ ਤਹਿਤ ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ਵਿਚ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਜਿਨ੍ਹਾਂ ਤਹਿਤ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵਿਚ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਖੰਡੇ-ਬਾਟੇ ਦੀ ਪਾਹੁਲ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਪੁੱਜੇ ਪੰਜ ਪਿਆਰਿਆਂ ਵੱਲੋਂ ਤਿਆਰ ਕੀਤੀ ਗਈ। ਜਿਸ ਤਹਿਤ ਮਿਤੀ ੪ ਮਾਰਚ ੨੦੧੨ ਨੂੰ ਗੁਰਦੁਆਰਾ ਕਲਗੀਧਰ ਸਾਹਿਬ ਵਿਖੇ ੪੩ ਪ੍ਰਾਣੀ, ਮਿਤੀ ੧ ਅਪ੍ਰੈਲ ੨੦੧੨ ਨੂੰ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਮੰਡੀ ਗੋਬਿੰਦਗੜ੍ਹ ਵਿਖੇ ੩੫ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ।

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ (ਹੁਸ਼ਿਆਪੁਰ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਦੀ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੪-੪-੧੨ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਦੌਰਾਨ ੨੮੦ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਮੌਕੇ ਜਥੇਦਾਰ ਬਲਬੀਰ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭਾਈ ਕਲਿਆਣ ਸਿੰਘ ਪ੍ਰਚਾਰਕ ਅਤੇ ਭਾਈ ਸਲਵਿੰਦਰ ਸਿੰਘ ਆਦਿ ਹਾਜ਼ਰ ਸਨ।

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ. ਸੁਖਦੇਵ ਸਿੰਘ ਇੰਚਾਰਜ ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ. ਸੁਖਮੀਤ ਸਿੰਘ ਕਾਦੀਆਂ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਯੋਗ ਅਗਵਾਈ ਹੇਠ ਵੱਲੋਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਵਾਸਤੇ ੨੧ ਫਰਵਰੀ ਤੋਂ ੧੪ ਅਪ੍ਰੈਲ

੨੦੧੨ ਤਕ ਵੱਖ-ਵੱਖ ਅਸਥਾਨਾਂ 'ਤੇ ਸਿੱਖ ਸੰਗਤਾਂ ਅਤੇ ਸਭਾ-ਸੁਸਾਇਟੀਆਂ ਦੇ ਸਹਿਯੋਗ ਨਾਲ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਦੌਰਾਨ ਭਾਰੀ ਗਿਣਤੀ ਵਿਚ ਸੰਗਤਾਂ ਨੇ ਪਹੁੰਚ ਕੇ ਹਾਜ਼ਰੀ ਭਰੀ। ਹਾਪੁੜ ਮਿਸ਼ਨ ਤੋਂ ਪੁੱਜੇ ਪੰਜ-ਪਿਆਰਿਆਂ ਵੱਲੋਂ ਖੰਡੇ-ਬਾਟੇ ਦੀ ਪਾਹੁਲ ਤਿਆਰ ਕੀਤੀ ਗਈ ਜਿਸ ਵਿਚ ੪੯੬ ਪ੍ਰਾਣੀ ਅੰਮ੍ਰਿਤ ਛਕ ਗੁਰੂ ਵਾਲੇ ਬਣੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਭੇਟਾ ਰਹਿਤ ਕਕਾਰ, ਗੁਰਮਤਿ ਲਿਟਰੇਚਰ, ਨਾਨਕਸ਼ਾਹੀ ਜੰਤਰੀਆਂ ਅਤੇ ਨਾਨਕਸ਼ਾਹੀ ਕੈਲੰਡਰ ਵੰਡੇ ਗਏ। ਇੰਚਾਰਜ ਸ. ਸੁਖਦੇਵ ਸਿੰਘ ਵੱਲੋਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਗਿਆ। ਮਿਸ਼ਨ ਵੱਲੋਂ ਪੁੱਜੇ ਪ੍ਰਚਾਰਕ, ਰਾਗੀ ਸਿੰਘਾਂ ਅਤੇ ਕਵੀਸ਼ਰੀ ਜਥਿਆਂ ਨੇ ਇਨ੍ਹਾਂ ਸਮਾਗਮਾਂ ਵਿਚ ਗੁਰੂ-ਜਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ।

## ਹਲਕਾ ਅਜਨਾਲਾ ਵਿਖੇ ਗੁਰਮਤਿ ਸਮਾਗਮ

ਭਾਈ ਰਣਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਅਜਨਾਲਾ ਵਿਖੇ ਸਿੱਖ ਧਰਮ ਦੇ ਪ੍ਰਚਾਰ ਲਈ ਪਿੰਡ ਮਾਕੋਵਾਲ ਨੂੰ ਕੇਂਦਰ ਬਣਾ ਕੇ ਜਥੇਦਾਰ ਅਮਰੀਕ ਸਿੰਘ ਵਿਛੋਆ ਦੀ ਅਗਵਾਈ ਹੇਠ ਪ੍ਰਚਾਰਕ ਭਾਈ ਹਰਵਿੰਦਰ ਸਿੰਘ ਨੂੰ ਨਾਲ ਲੈ ਕੇ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ਜਿਸ ਵਿਚ ਗੁਰਬਾਣੀ, ਸਿੱਖ ਸਿਧਾਂਤਾਂ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ ਤੇ ਅੰਮ੍ਰਿਤ ਛਕਣ ਦੀ ਬੇਨਤੀ ਕੀਤੀ ਗਈ। ਇਸ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ। ਅਖੀਰਲੇ ਦਿਨ ਮਿਤੀ ੮ ਅਪ੍ਰੈਲ ੨੦੧੨ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੧੦੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਕਕਾਰ ਦਿੱਤੇ ਗਏ। ਇਸ ਸਮਾਗਮ ਨੂੰ ਸਫਲ ਬਣਾਉਣ ਲਈ ਨਗਰ ਨਿਵਾਸੀਆਂ ਤੇ ਇਲਾਕੇ ਦੀਆਂ ਸੰਗਤਾਂ ਨੇ ਭਰਪੂਰ ਸਹਿਯੋਗ ਦਿੱਤਾ।

ਇਸ ਤੋਂ ਇਲਾਵਾ ਮਿਤੀ ੧੫ ਅਪ੍ਰੈਲ ੨੦੧੨ ਨੂੰ ਬਾਬਾ ਦੀਪ ਸਿੰਘ ਜੀ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਗੁਰਮਤਿ ਸਮਾਗਮ ਕਰਵਾਇਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਤੋਂ ਉਪਰੰਤ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਬਾਬਾ ਜੀ ਦੀ ਸ਼ਹੀਦੀ ਬਾਰੇ ਚਾਨਣਾ ਪਾਇਆ। ਢਾਡੀ ਸਿੰਘਾਂ ਨੇ ਢਾਡੀ ਵਾਰਾਂ ਰਾਹੀਂ ਸਿੱਖ ਇਤਿਹਾਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ।

## ਗੁ: ਨਾਢਾ ਸਾਹਿਬ ਪਾਤਸ਼ਾਹੀ ਦਸਵੀਂ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਨਾਢਾ ਸਾਹਿਬ ਪਾਤਸ਼ਾਹੀ ਦਸਵੀਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੬ ਮਈ ੨੦੧੨ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ੧੧੫ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੬-੨੦੧੨*